*ਏਸੇ ਕਲਮ ਤੋਂ:*

- ਭਾਈ ਜੈਤਾ (ਜੀਵਨ ਤੇ ਸੰਘਰਸ਼)
- ਸ਼ਬਨਮ ਤੇ ਖ਼ੁਸ਼ਬੂ (ਗ਼ਜ਼ਲ ਸੰਗ੍ਰਹਿ)
- ਮਾਰਗ (ਨਾਵਲ)
- ਕੁੰਤੀ (ਨਾਵਲ)

# ਰੰਘਰੇਟਿਆਂ ਦਾ ਇਤਿਹਾਸ

## ਆਦਿ ਕਾਲ ਤੋਂ 1850 ਤੱਕ

ਭਾਗ ਪਹਿਲਾ

ਨਰੰਜਨ ਆਰਿਫ਼ੀ



ਲਿਟਰੇਟਰ ਹਾਊਸ ਪਬਲੀਸ਼ਰ ਅੰਮ੍ਰਿਤਸਰ

**RANGHRETEAN DA ITIHAS**

by

**Naranjan Arifi**
Kothi Teri Daat, Near Brahm Kumari Ashram,
Outside Kameana Gate, Cantt. Road, Faridkot

ISBN 81-85544-19-0

ਪ੍ਰਕਾਸ਼ਨ ਵਰ੍ਹਾ : 2016

ਮਿਲਣ ਦਾ ਪਤਾ :

- ਸਿੰਘ ਬ੍ਰਦਰਜ਼, ਬਾਜ਼ਾਰ ਮਾਈ ਸੇਵਾਂ, ਅੰਮ੍ਰਿਤਸਰ
- ਭਾਈ ਚਤਰ ਸਿੰਘ ਜੀਵਨ ਸਿੰਘ, ਅੰਮ੍ਰਿਤਸਰ
- ਸੁੰਦਰ ਬੁੱਕ ਡਿਪੂ, ਮਾਈ ਹੀਰਾਂ ਗੇਟ, ਜਲੰਧਰ
- ਲਾਹੌਰ ਬੁੱਕ ਸ਼ਾਪ, ਲੁਧਿਆਣਾ
- ਨੈਸ਼ਨਲ ਬੁੱਕ ਸ਼ਾਪ, ਦਿੱਲੀ

*ਪ੍ਰਕਾਸ਼ਕ*

**ਲਿਟਰੇਚਰ ਹਾਊਸ**

14 ਭਾਈ ਵੀਰ ਸਿੰਘ ਮਾਰਕੀਟ, ਪੁਤਲੀਘਰ, ਅੰਮ੍ਰਿਤਸਰ

ਮੋਬਾਈਲ : 09501030741

*ਪ੍ਰਿੰਟਰ*

**ਪ੍ਰਿੰਟਵੈਲ**

146, ਇੰਡ. ਫ਼ੋਕਲ ਪੁਆਇੰਟ, ਅੰਮ੍ਰਿਤਸਰ

**ਮੁੱਲ : 650 ਰੁਪਏ**



## ਸਮਰਪਿਤ

ਪਰਮ ਸਤਿਕਾਰਯੋਗ ਸ. ਧੰਨਾ ਸਿੰਘ 'ਗੁਲਸ਼ਨ'
ਸਾਬਕਾ ਕੇਂਦਰੀ ਮੰਤਰੀ ਜੀ ਨੂੰ,
ਜਿਨ੍ਹਾਂ ਨੇ ਮਜ਼੍ਹਬੀ ਸਿੱਖਾਂ ਦਾ ਇਤਿਹਾਸ
ਲਿਖਣ ਦੀ ਰੀਝ ਮੇਰੇ ਮਨ ਵਿਚ
ਉਜਾਗਰ ਕੀਤੀ।

# ਲੇਖਕ ਬਾਰੇ ਜਾਣਕਾਰੀ

| | | |
|---|---|---|
| ਨਾਮ | : | ਨਰੰਜਨ ਸਿੰਘ |
| ਤਖ਼ਲਸ | : | ਨਰੰਜਨ ਆਰਿਫ਼ੀ |
| ਪਿਤਾ ਦਾ ਨਾਮ | : | ਸ. ਹਰਨਾਮ ਸਿੰਘ |
| ਮਾਤਾ ਦਾ ਨਾਮ | : | ਸ੍ਰੀਮਤੀ ਕੇਸਰ ਕੌਰ |
| ਜਨਮ | : | 1-11-1941<br>ਪਿੰਡ ਅਕਰਾ, ਜ਼ਿਲ੍ਹਾ ਮਿੰਟਗੁਮਰੀ, ਪਾਕਿਸਤਾਨ |
| ਵਿੱਦਿਆ | : | ਐਮ.ਏ., ਐਲ.ਐਲ.ਬੀ. |
| ਪਤਨੀ | : | ਸ੍ਰੀਮਤੀ ਸੁਖਵਿੰਦਰ ਕੌਰ,<br>ਸਪੁੱਤਰੀ ਸ. ਧੰਨਾ ਸਿੰਘ ਗੁਲਸ਼ਨ |
| ਬੱਚੇ | : | ਹਰਪੁਨੀਤ ਕੌਰ, ਰਤਨੇਸ਼ਵਰ ਸਿੰਘ,<br>ਸੁਨਿਮਰ ਕੌਰ, ਸੁਮਨੀਸ਼ ਕੌਰ |



ਲੇਖਕ ਆਪਣੀ ਧਰਮ ਪਤਨੀ ਸ੍ਰੀਮਤੀ ਸੁਖਵਿੰਦਰ ਕੌਰ ਨਾਲ

# ਤਤਕਰਾ

# ਮੁਖ ਬੰਦ

ਪਿਛਲੇ ਕੁਝ ਸਮੇਂ ਤੋਂ ਇਕ ਨਵੀਂ ਕਿਸਮ ਦੀ ਚੇਤਨਾ ਮਨੁੱਖ ਜਾਤੀ ਵਿਚ ਉਭਰ ਰਹੀ ਹੈ। ਇਹ ਚੇਤਨਾ ਆਪਣੇ ਆਪ ਨੂੰ, ਆਪਣੇ ਕਬੀਲੇ, ਕਬੀਲੇ ਦੇ ਇਤਿਹਾਸ ਨੂੰ ਅਰਥਾਤ ਸਭਿਆਚਾਰ ਨੂੰ ਜਾਨਣ ਦੀ ਹੈ। ਇਸ ਚੇਤਨਾ ਅਧੀਨ ਬਹੁਤ ਸਾਰੀ ਖੋਜ ਹੋ ਰਹੀ ਹੈ। ਖੋਜ ਦਾ ਜਾਂ ਵਿਚਾਰ ਦਾ, ਚਿਤਰਪਟ ਪਹਿਲਾਂ ਵਿਸਥਾਰ ਪ੍ਰਾਪਤ ਕਰ ਗਿਆ ਸੀ, ਹੁਣ ਫਿਰ ਸੁੰਗੜ ਰਿਹਾ ਹੈ। ਇਸ ਤਰ੍ਹਾਂ ਇਕ ਕਬਾਇਲੀ ਚੇਤਨਾ ਉਭਰ ਕੇ ਸਾਹਮਣੇ ਆ ਰਹੀ ਹੈ। ਹੱਥਲੀ ਕਿਤਾਬ ਵੀ ਇਸੇ ਚੇਤਨਾ ਦਾ ਪ੍ਰਗਟਾਓ ਹੈ। ਇਸ ਕਿਤਾਬ ਨੂੰ ਪੜ੍ਹ ਕੇ ਮਨ ਨੂੰ ਇਕ ਤਸੱਲੀ ਹੁੰਦੀ ਹੈ ਕਿ ਇਹ ਵਕਤ ਦੀ ਵਿਆਪਕ ਚੇਤਨਾ ਦਾ ਅਨੁਸਰਨ ਕਰਦੀ ਹੈ। ਆਪਣੇ ਆਪ ਅਤੇ ਆਪਣੇ ਕਬੀਲੇ ਨੂੰ ਸਮੁਚੇ ਰੂਪ ਵਿਚ ਸਮਝਣ ਤੋਂ ਉਪਰੰਤ ਉਸ ਦੀ ਰੂਪ ਰੇਖਾ ਨੂੰ ਸਪਸ਼ਟ ਕਰਨ ਦਾ ਇਹ ਇਕ ਸਫਲ ਯਤਨ ਹੈ।

ਦੂਸਰੇ ਪਖੋਂ ਅਜੇਹੀ ਕਿਤਾਬ ਸਮੁਚੀ ਮਾਨਵ ਬਰਾਦਰੀ ਤੇ ਖਾਸ ਕਰਕੇ ਸਿੱਖ ਬਰਾਦਰੀ ਵਿਚ ਉਭਰ ਰਹੀ ਇਕ ਨਕਾਰਾਤਮਕ ਦਿਸ਼ਾ ਦਾ ਅਨੁਸਰਨ ਵੀ ਕਰ ਰਹੀ ਹੈ। ਇਸ ਨਕਾਰਾਤਮਕ ਦਿਸ਼ਾ ਦੇ ਜ਼ਿੰਮੇਵਾਰ ਭਾਵੇਂ ਇਸ ਲੇਖਕ ਦੇ ਵਰਗ ਦੇ ਲੋਕ ਨਹੀਂ, ਇਹ ਕੇਵਲ ਪ੍ਰਤਿਕਰਮ ਵਿਚ ਜਾਗੇ ਹਨ, ਪਰ ਕੁਲ ਮਿਲਾ ਕੇ ਇਹ ਪ੍ਰਤਿਕਰਮ ਵੀ ਆਕਰਮਣ ਦਾ ਹੀ ਰੂਪ ਅਖਤਿਆਰ ਕਰ ਜਾਂਦੀ ਹੈ ਤੇ ਇਸ ਤਰ੍ਹਾਂ ਨਤੀਜਾ ਦੋਹਾਂ ਤਰ੍ਹਾਂ ਦੀ ਸੋਚ ਦਾ ਇਕੋ ਹੀ ਨਿਕਲਦਾ ਹੈ। ਮੇਰੇ ਕਹਿਣ ਦਾ ਭਾਵ ਇਹ ਹੈ ਕਿ ਸਿੱਖ ਧਰਮ ਅਨੁਸਾਰ ਸਾਰੀ ਮਾਨਵ ਜਾਤੀ ਇਕੋ ਪਿਤਾ ਦੇ ਪੁੱਤਰ ਹੋਣ ਦੇ ਨਾਤੇ ਸਕੇ ਭਰਾ ਹਨ। ਇਸ ਤਰ੍ਹਾਂ ਨੀਚ-ਊਚ ਜਾਂ ਜਾਤ-ਪਾਤ ਦਾ ਸਿੱਖ ਧਰਮ ਵਿਚ ਖ਼ਿਆਲ ਕਰਨਾ ਇਕ ਨਕਾਰਾਤਮਕ ਸੋਚ ਹੈ। ਇਹ ਕਿਤਾਬ ਸਿੱਖਾਂ ਦੀ ਕੁਝ ਅਬਾਦੀ, ਜਿਸ ਨੂੰ ਰੰਘਰੇਟਾ ਕਿਹਾ ਜਾਂਦਾ ਹੈ, ਦੇ ਇਤਿਹਾਸ ਦੀ ਜਦੋਂ ਗੱਲ ਕਰਦੀ ਹੈ ਤਾਂ ਮਾਨਵ ਜਾਤੀ ਤਾਂ ਕੀ ਸਿੱਖ ਧਰਮ ਨੂੰ ਵੀ ਅੱਗੇ ਫਿਰ ਵੱਖ ਵੱਖ ਫਿਰਕਿਆਂ ਦੀ ਐਨਕ ਰਾਹੀਂ ਵੇਖਣ ਦਾ ਯਤਨ ਹੈ। ਇੰਜ ਨਾ ਚਾਹੁੰਦਿਆਂ ਹੋਇਆਂ ਵੀ ਇਹ ਕਿਤਾਬ ਸਿੱਖ ਧਰਮ ਨੂੰ ਅੱਗੇ ਫਿਰ ਫਿਰਕਿਆਂ ਵਿਚ ਵੰਡ ਕੇ ਵੇਖਣ ਲਈ ਪ੍ਰੇਰਿਤ ਕਰਦੀ ਹੈ। ਉਂਜ ਭਾਵੇਂ ਜਿਸ ਤਰ੍ਹਾਂ ਮੈਂ ਉਪਰ ਕਿਹਾ ਹੈ ਇਹ ਇਕ ਪ੍ਰਤਿਕਰਮ ਹੈ ਪਹਿਲ ਨਹੀਂ।

ਇਸ ਕਿਤਾਬ ਵਿਚ ਲੇਖਕ ਨੇ ਸਿੱਖਾਂ ਦੇ ਇਕ ਹਿੱਸੇ, ਜਿਸ ਨੂੰ ਰੰਘਰੇਟਾ ਸਿੱਖ ਕਿਹਾ ਜਾਂਦਾ ਹੈ, ਦੇ ਇਤਿਹਾਸ ਨੂੰ ਉਲੀਕਿਆ ਹੈ। ਇਸ ਵਿਚ ਕੋਈ ਸ਼ੱਕ ਨਹੀਂ ਕਿ ਸਿੱਖ ਧਰਮ ਵਿਚ ਜਾਤ-ਪਾਤ ਦੀ ਕੋਈ ਥਾਂ ਨਹੀਂ। ਜਦੋਂ ਕੋਈ ਸਿੱਖ ਤੇ ਖ਼ਾਸ ਕਰਕੇ ਅੰਮ੍ਰਿਤਧਾਰੀ ਸਿੱਖ ਆਪਣੇ ਨਾਂ ਨਾਲ ਜਾਤ-ਪਾਤ ਲਿਖਦਾ ਹੈ ਜਾਂ ਆਪਣੇ ਆਪ ਨੂੰ ਇਸ ਦ੍ਰਿਸ਼ਟੀ ਤੋਂ ਪੇਸ਼ ਕਰਦਾ ਹੈ ਜਾਂ ਦੂਸਰੇ ਨੂੰ ਇਸ ਦ੍ਰਿਸ਼ਟੀ ਤੋਂ ਵੇਖਦਾ ਹੈ ਤਾਂ ਨਿਸਚੇ ਹੀ ਉਹ ਸਿੱਖ ਧਰਮ ਦੇ ਬੁਨਿਆਦੀ ਅਸੂਲਾਂ ਦੀ ਉਲੰਘਣਾ ਕਰ ਰਿਹਾ ਹੈ। ਉਸ ਉੱਤੇ ਇਹ ਵੀ ਇਲਜ਼ਾਮ ਲਾਇਆ ਜਾ ਸਕਦਾ ਹੈ ਕਿ ਉਹ ਸਿੱਖ ਨਹੀਂ ਹੈ।

ਇਸ ਕਿਤਾਬ ਦੇ ਲੇਖਕ ਨੇ, ਇਸ ਕਿਤਾਬ ਵਿਚ ਕੁਝ ਗੱਲਾਂ ਬਹੁਤ ਵਧੀਆ ਕੀਤੀਆਂ ਹਨ। ਇਕ ਤੇ ਸਿੱਖ ਜਗਤ ਨੂੰ ਇਹ ਚੇਤਾਵਨੀ ਦਿੱਤੀ ਹੈ ਕਿ ਉਨ੍ਹਾਂ ਨੇ ਸਿੱਖ ਸਿਧਾਂਤ ਦੀ ਉਲੰਘਣਾ ਕੀਤੀ ਹੈ। ਸਿੱਖ ਪੰਥ ਵਿਚ ਸ਼ਾਮਲ ਹੋਣ ਵਾਲੇ ਲੋਕਾਂ ਨੂੰ ਵੀ ਉਨ੍ਹਾਂ ਨੇ ਜਾਤ-ਪਾਤ ਦੀ ਦ੍ਰਿਸ਼ਟੀ ਤੋਂ ਹੀ ਵੇਖਿਆ ਹੈ। ਗੁਰੂ ਸਾਹਿਬਾਨ ਦੇ ਉਪਦੇਸ਼ ਤੋਂ ਪ੍ਰੇਰਿਤ ਹੋ ਕੇ ਜਿਹੜੇ ਲੋਕ ਸਿੱਖ ਬਣੇ ਉਹ

ਆਪਣੀਆਂ ਪਿਛਲੀਆਂ ਜਾਤਾਂ ਦੇ ਚੌਖਟੇ ਵਿਚੋਂ ਹੀ ਦੇਖੇ ਗਏ ਹਨ। ਇੰਜ ਬ੍ਰਾਹਮਣ ਬ੍ਰਾਹਮਣ ਰਿਹਾ, ਖੱਤਰੀ ਖੱਤਰੀ ਰਿਹਾ, ਜੱਟ ਜੱਟ ਰਿਹਾ ਅਤੇ ਦਲਿਤ ਵਰਗ ਵਿਚੋਂ ਆਉਣ ਵਾਲਿਆਂ ਨੂੰ ਮਜ਼ਬੀ ਕਹਿ ਕੇ ਅਲੱਗ ਰਖ ਦਿੱਤਾ। ਇੰਜ ਸਿੱਖ ਧਰਮ ਨੂੰ ਮੰਨਣ ਵਾਲਿਆਂ ਦਾ ਇਤਿਹਾਸ ਨਾਲ ਦੇ ਨਾਲ ਹੀ ਸਿੱਖ ਸਿਧਾਂਤ ਦੀ ਉਲੰਘਣਾ ਦਾ ਇਤਿਹਾਸ ਵੀ ਹੈ। ਇਸ ਨੁਕਤੇ ਨੂੰ ਇਸ ਕਿਤਾਬ ਵਿਚ ਇਕ ਸੂਤਰ ਵਜੋਂ ਵਰਤਿਆ ਗਿਆ ਹੈ ਅਤੇ ਇਸ ਸੂਤਰ ਰਾਹੀਂ ਵੱਖ ਵੱਖ ਨੁਕਤਿਆਂ ਨੂੰ ਵੀ ਸੂਤਰ-ਬਧ ਕੀਤਾ ਗਿਆ ਹੈ।

ਇਸ ਵਿਚ ਕੋਈ ਸ਼ੱਕ ਨਹੀਂ ਕਿ ਸਿੱਖ ਇਤਿਹਾਸ ਦੀ ਸਿਰਜਨਾ ਵਿਚ ਰੰਘਰੇਟਿਆਂ ਦਾ ਬਹੁਤ ਯੋਗਦਾਨ ਹੈ। ਪਰ ਲੇਖਕ ਦਾ ਇਤਰਾਜ਼ ਇਹ ਹੈ ਕਿ ਸਿੱਖ ਇਤਿਹਾਸਕਾਰਾਂ ਨੇ ਰੰਘਰੇਟਿਆਂ ਦੀ ਸਿੱਖ ਇਤਿਹਾਸ ਨੂੰ ਦੇਣ, ਨੂੰ ਠੀਕ ਤਰ੍ਹਾਂ ਬਿਆਨ ਨਹੀਂ ਕੀਤਾ। ਜਿਤਨਾ ਗੁਰੂ ਸਾਹਿਬਾਨ ਨੇ ਰੰਘਰੇਟਿਆਂ ਨੂੰ ਉੱਚਾ ਚੁਕਿਆ, ਉਨ੍ਹਾਂ ਦੇ ਯੋਗਦਾਨ ਦੀ ਸ਼ਲਾਘਾ ਕੀਤੀ, ਇਥੋਂ ਤਕ ਕਿ ਉਨ੍ਹਾਂ ਨੂੰ ਆਪਣਾ ਪੁੱਤਰ ਕਿਹਾ, ਉਤਨਾ ਹੀ ਸਿੱਖ ਇਤਿਹਾਸਕਾਰਾਂ ਨੇ ਇਸ ਵਰਗ ਦੀ ਦੇਣ ਵਲੋਂ ਅਵੇਸਲਾਪਨ ਦਿਖਾਇਆ ਹੈ। ਇਹ ਇਤਰਾਜ਼ ਇਸ ਕਿਤਾਬ ਵਿਚ ਭਾਵੇਂ ਬਹੁਤਾ ਤਿਖਾ ਹੋ ਕੇ ਨਹੀਂ ਆਇਆ ਪਰ ਇਹ ਇਤਰਾਜ਼ ਹੈ ਠੀਕ।

ਹੱਥਲੀ ਕਿਤਾਬ ਵਿਚ ਲੇਖਕ ਨੇ ਕਈ ਕਿਸਮ ਦੀਆਂ ਜੁਗਤਾਂ ਵਰਤੀਆਂ ਹਨ। ਰੰਘਰੇਟਿਆਂ ਦਾ ਸਮੁੱਚਾ ਇਤਿਹਾਸ ਵੀ ਦਿੱਤਾ ਹੈ, ਇਸ ਵਰਗ ਦੇ ਮਹਾਨ ਪੁਰਖਾਂ ਦੀ ਬੰਸਾਵਲੀ ਵੀ ਦਿੱਤੀ ਹੈ ਤੇ ਇਕ ਇਕ ਦੇ ਜੀਵਨ ਬਾਰੇ ਵੀ ਹਾਲਾਤ ਦਸੇ ਹਨ। ਨਾਲ ਨਾਲ ਰੰਘਰੇਟਿਆਂ ਅਤੇ ਖ਼ਾਲਸਾ ਪੰਥ ਦੇ ਪਰਸਪਰ ਰਿਸ਼ਤੇ ਨੂੰ ਵੀ ਬਿਆਨ ਕੀਤਾ ਹੈ। ਸਮੁੱਚੇ ਪ੍ਰਾਪਤ ਸਰੋਤਾਂ ਨੂੰ ਬੜੀ ਸਿਆਣਪ ਨਾਲ ਵਰਤਿਆ ਹੈ। ਬਿਆਨੀਆ ਢੰਗਾਂ ਵਿਚ ਲਿਖੀ ਇਹ ਵਾਰਤਕ ਰਚਨਾ ਗਲਪ ਰਚਨਾ ਦੀ ਤਰ੍ਹਾਂ ਇਕ ਦਿਲਚਸਪ ਰਚਨਾ ਬਣ ਜਾਂਦੀ ਹੈ।

ਇਸ ਕਿਤਾਬ ਨੂੰ ਪੜ੍ਹਕੇ ਇਕ ਬਹੁਤ ਖ਼ੂਬਸੂਰਤ ਗੱਲ ਸਾਹਮਣੇ ਆਉਂਦੀ ਹੈ। ਲੇਖਕ ਨੇ ਰੰਘਰੇਟਿਆਂ ਦਾ ਪਿਛੋਕੜ ਦਸਦਿਆਂ ਹੋਇਆਂ ਇਸ ਗੱਲ ਨੂੰ ਸਾਹਮਣੇ ਲਿਆਂਦਾ ਹੈ ਕਿ ਰੰਘਰੇਟੇ ਇਕ ਜਾਤ ਜਾਂ ਵਰਗ ਵਿਚੋਂ ਨਹੀਂ ਆਏ। ਰੰਘਰੇਟੇ ਕੋਈ ਇਕ ਜਾਤ ਨਹੀਂ ਹਨ, ਕੋਈ ਗੋਤ ਨਹੀਂ ਹਨ। ਉਹ ਵੱਖ ਵੱਖ ਜਾਤਾਂ ਅਤੇ ਗੋਤਾਂ ਵਿਚੋਂ ਆਏ ਹਨ ਤੇ ਇਸ ਤਰ੍ਹਾਂ ਰੰਘਰੇਟਾ ਸਮੂਹ ਦੀ ਪਛਾਣ ਦਾ ਹਿੱਸਾ ਬਣੇ ਹਨ। ਲੇਖਕ ਪੰਨਾ ੧੭੭ ਉੱਤੇ ਲਿਖਦਾ ਹੈ, "ਰੰਘਰੇਟਿਆਂ ਦੀਆਂ ਸਾਰੀਆਂ ਗੋਤਾਂ ਮੁਖ ਤੌਰ ਤੇ ਬ੍ਰਾਹਮਣਾਂ, ਖੱਤਰੀਆਂ, ਰਾਜਪੂਤਾਂ, ਪਠਾਣਾਂ ਜਾਂ ਇਕ ਦੋ ਗੋਤਾਂ ਜੈਨੀਆਂ ਨਾਲ ਮਿਲਦੀਆਂ ਹਨ। ਕਿਉਂਕਿ ਇਹ ਜਾਤਾਂ ਹੀ ਰੰਘਰੇਟਿਆਂ ਦਾ ਮੂਲ ਹਨ।" ਇਸ ਤੋਂ ਇਹ ਸਿੱਧ ਹੁੰਦਾ ਹੈ ਕਿ ਰੰਘਰੇਟੇ ਕਿਸੇ ਇਕ ਸੋਮੇ ਵਿਚੋਂ ਨਹੀਂ ਆਏ, ਬਲਕਿ ਵੱਖ ਵੱਖ ਸੋਮਿਆਂ ਤੋਂ ਆਏ ਹਨ ਤੇ ਇੰਜ ਇਕ ਵੱਖਰੀ ਪਛਾਣ ਦੇ ਮਾਲਕ ਹਨ। ਉਂਜ ਸਮੁਚੇ ਸਿੱਖ ਜਗਤ ਦਾ ਪਿਛੋਕੜ ਵੀ ਇਸ ਤਰ੍ਹਾਂ ਦਾ ਹੈ। ਇਸੇ ਕਰਕੇ ਰੰਘਰੇਟੇ ਸਿੱਖ ਸੰਗਤ ਦਾ ਹੀ ਹਿੱਸਾ ਹਨ।

ਇਹ ਠੀਕ ਹੈ ਕਿ ਆਪਣੀ ਆਪਣੀ ਬਰਾਦਰੀ ਦੀ ਪਛਾਣ ਅਤੇ ਪ੍ਰਗਤੀ ਲਈ ਅੱਜ ਬਹੁਤ ਯਤਨ ਹੋ ਰਹੇ ਹਨ, ਪਰ ਹੱਥਲੀ ਕਿਤਾਬ ਦੇ ਲੇਖਕ ਦੇ ਇਸ ਯਤਨ ਵਿਚ ਇਕ ਖਲਾਅ ਵੀ ਹੈ। ਲੇਖਕ ਨੂੰ ਇਸ ਗੱਲ ਤੇ ਇਤਰਾਜ਼ ਹੈ ਕਿ ਸਿੱਖ ਧਰਮ ਜਾਤ-ਪਾਤ ਨੂੰ ਨਾ ਮੰਨਦਾ ਹੋਇਆ ਵੀ. ਦਲਿਤ ਵਰਗਾਂ ਵਿਚੋਂ ਆਉਣ ਵਾਲੇ ਸਿੱਖਾਂ ਨੂੰ ਸਿੱਖ ਵਜੋਂ ਪੂਰਾ ਸਤਿਕਾਰ ਨਹੀਂ ਦਿੰਦਾ। ਇਸ ਗੱਲ ਤੋਂ ਸਿੱਧ ਹੈ ਕਿ ਸਿੱਖ ਬ੍ਰਾਹਮਣਵਾਦ ਦੇ ਪ੍ਰਭਾਵ, ਅਰਥਾਤ ਜਾਤ-ਪਾਤ ਵਿਚੋਂ ਨਹੀਂ ਨਿਕਲੇ। ਇਹ ਗੱਲ ਠੀਕ ਹੈ ਅਤੇ ਇਹ ਸਿੱਖ ਭਾਈਚਾਰੇ ਦੀ ਬਹੁਤ ਵੱਡੀ ਤ੍ਰਾਸਦੀ ਹੈ। ਪਰ ਇਸ ਤ੍ਰਾਸਦੀ ਦਾ ਸ਼ਿਕਾਰ ਦਲਿਤ ਵਰਗ ਵੀ ਹੈ। ਉਨ੍ਹਾਂ ਵਿਚ ਵੀ ਅੱਗੇ ਜਾਤ-ਪਾਤ ਕਾਇਮ ਹੈ। ਇੰਜ ਉਹ ਜਿਥੇ ਸਿੱਖ ਹੋਣ ਦੇ ਨਾਤੇ ਇਕ ਕੁਤਾਹੀ ਕਰਦੇ ਹਨ ਉਥੇ ਰੰਘਰੇਟਾਂ ਹੋਣ ਦੇ ਨਾਤੇ ਵੀ ਉਹ ਕੁਤਾਹੀ

ਕਰਦੇ ਹਨ। ਜਿਤਨੀ ਦੇਰ ਕੋਈ ਵੀ ਵਰਗ ਇਸ ਜਾਤ-ਪਾਤ ਦੀ ਬਿਮਾਰੀ ਤੋਂ ਮੁਕਤੀ ਪ੍ਰਾਪਤ ਨਹੀਂ ਕਰਦਾ ਉਤਨੀ ਦੇਰ ਉਸ ਭਾਈਚਾਰੇ ਦੀ ਤਸਵੀਰ ਠੀਕ ਨਹੀਂ ਬਣ ਸਕਦੀ। ਸਿੱਖ ਪੰਥ ਬਾਰੇ ਤਾਂ ਇਹ ਗੱਲ ਖ਼ਾਸ ਕਰਕੇ ਜ਼ਰੂਰੀ ਹੈ। ਰੰਘਰੇਟਿਆਂ ਨੂੰ ਵੀ ਸੱਚਾ ਸਿੱਖ ਬਣਨ ਲਈ ਜਾਤ-ਪਾਤ ਦੀ ਬਿਮਾਰੀ ਤੋਂ ਮੁਕਤੀ ਪ੍ਰਾਪਤ ਕਰਨੀ ਚਾਹੀਦੀ ਹੈ।

ਨਿਸਚੇ ਹੀ ਇਹ ਬੜੀ ਮਿਹਨਤ ਨਾਲ ਲਿਖੀ ਹੋਈ ਇਕ ਬਹੁਤ ਵਧੀਆ ਕਿਤਾਬ ਹੈ। ਸਿੱਖ ਧਰਮ ਦੇ ਬੁਧੀਮਾਨਾਂ ਅਤੇ ਪ੍ਰਚਾਰਕਾਂ ਲਈ ਇਹ ਚੁਨੌਤੀ ਹੈ। ਰੰਘਰੇਟਿਆਂ ਨੂੰ ਰੰਘਰੇਟਿਆਂ ਦੀ ਪਛਾਣ ਕਰਾਉਣ ਦਾ ਇਕ ਉਤਮ ਯਤਨ ਹੈ। ਕੁਲ ਮਿਲਾ ਕੇ ਸਿੱਖ ਇਤਿਹਾਸ ਦੀ ਧਾਰਾ ਨੂੰ ਸਮਝਣ ਅਤੇ ਅੱਗੇ ਤੋਰਨ ਵਿਚ ਇਸ ਕਿਤਾਬ ਦੀ ਗੌਰਵਮਈ ਦੇਣ ਹੈ। ਮੈਨੂੰ ਯਕੀਨ ਹੈ ਕਿ ਸਿੱਖ ਭਾਈਚਾਰੇ ਵਿਚ ਦਿਲਚਸਪੀ ਰੱਖਣ ਵਾਲੇ ਅਤੇ ਸਿੱਖ ਇਤਿਹਾਸ ਨੂੰ ਠੀਕ ਲੀਹਾਂ ਉੱਤੇ ਤੋਰਨ ਦੇ ਯਤਨ ਵਿਚ ਲਗੇ ਹੋਏ ਵਿਦਵਾਨ ਇਸ ਕਿਤਾਬ ਦੀ ਦੇਣ ਤੋਂ ਫਾਇਦਾ ਉਠਾਉਣਗੇ। ਇਸ ਦੁਆਰਾ ਪੈਦਾ ਕੀਤੀਆਂ ਚੁਨੌਤੀਆਂ ਨੂੰ ਸਮਝ ਕੇ ਸਮੱਸਿਆਵਾਂ ਦੇ ਸਮਾਧਾਨ ਲਈ ਯਤਨਸ਼ੀਲ ਹੋਣਗੇ। ਵਧੀਆ ਸ਼ੈਲੀ ਵਿਚ ਲਿਖੀ ਇਹ ਇਕ ਵਧੀਆ ਕਿਤਾਬ ਹੈ। ਮੇਰੀ ਅਕਾਲ ਪੁਰਖ ਅੱਗੇ ਅਰਦਾਸ ਹੈ ਕਿ ਉਹ ਇਸ ਪੁਸਤਕ ਦੇ ਲੇਖਕ ਸ. ਨਰੰਜਨ ਸਿੰਘ ਨੂੰ ਅਪਾਰ ਸਮਰੱਥਾ ਬਖ਼ਸ਼ੇ ਤਾਂ ਕਿ ਉਨ੍ਹਾਂ ਦੀ ਬੁੱਧੀ ਅਤੇ ਉਨ੍ਹਾਂ ਦੀ ਕਲਮ ਵਿਚੋਂ ਇਸ ਤਰ੍ਹਾਂ ਦੇ ਹੋਰ ਕੰਮ, ਇਸ ਸੰਬੰਧੀ ਦਿਲਚਸਪੀ ਵਾਲੇ ਪਾਠਕਾਂ ਨੂੰ ਪ੍ਰਾਪਤ ਹੁੰਦੇ ਰਹਿਣ। ਸਿੱਖ ਇਤਿਹਾਸ ਦੀ ਲਾਇਬਰੇਰੀ ਦਾ ਇਹ ਇਕ ਖ਼ੂਬਸੂਰਤ ਅੰਗ ਹੈ।

**ਡਾ. ਦਰਸ਼ਨ ਸਿੰਘ**
ਪ੍ਰੋ. ਅਤੇ ਚੇਅਰਮੈਨ
ਡਿਪਾਰਟਮੈਂਟ ਆਫ਼ ਗੁਰੂ ਨਾਨਕ ਸਿੱਖ ਸਟੱਡੀਜ਼,
ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ

# ਸਵਾਗਤ

ਇਤਿਹਾਸ ਦਾ ਅਰਥ ਵਿਦਵਾਨ ਅਕਸਰ ਕਰਦੇ ਹਨ, ਇਕ ਤਰ੍ਹਾਂ ਵਾਪਰਿਆ, ਭਾਵ ਜੋ ਕੁਝ ਕਿਸੇ ਦੇਸ਼ ਵਿਚ ਵਾਪਰਦਾ ਹੈ ਉਸ ਦਾ ਸਹੀ ਬਿਆਨ ਜਾਂ ਵਰਨਣ ਇਤਿਹਾਸ ਹੈ। ਇਤਿਹਾਸਕਾਰ ਲਈ ਨਿਰਪੱਖ ਹੋਣਾ ਜ਼ਰੂਰੀ ਹੈ ਕਿਉਂਕਿ ਨਿਰਪੱਖ ਹੋਏ ਬਿਨਾਂ ਸਹੀ ਇਤਿਹਾਸ ਲਿਖਣ ਦੀ ਕਲਪਨਾ ਵੀ ਨਹੀਂ ਕੀਤੀ ਜਾ ਸਕਦੀ। ਆਪਣੀਆਂ ਮਾਨਤਾਵਾਂ ਆਪਣੇ ਹਿੱਤ, ਮੋਹ ਮੁਹੱਬਤਾਂ ਦਾ ਤਿਆਗ ਕਰਕੇ ਹੀ ਸਹੀ ਤੇ ਪ੍ਰਮਾਣਿਕ ਇਤਿਹਾਸ ਲਿਖਿਆ ਜਾ ਸਕਦਾ ਹੈ। ਇਸ ਕਸਵੱਟੀ ਤੇ ਜੇਕਰ ਪੰਜਾਬ ਨਾਲ ਸੰਬੰਧਿਤ ਇਤਿਹਾਸ ਨੂੰ ਵਾਚੀਏ ਤਾਂ ਨਿਰਾਸ਼ਾ ਹੁੰਦੀ ਹੈ ਕਿਉਂਕਿ ਇਤਿਹਾਸਕਾਰਾਂ ਨੇ ਅਕਸਰ ਆਪਣੀ ਰੁਚੀ ਮਾਨਤਾ ਜਾਂ ਮੋਹ ਤੇ ਹਿੱਤ ਨੂੰ ਧਿਆਨ ਵਿਚ ਰੱਖ ਕੇ ਹੀ ਇਤਿਹਾਸ ਰਚਨਾ ਕੀਤੀ ਹੈ।

ਗੁਰੂ ਸਾਹਿਬਾਨ ਨੇ ਪੰਜਾਬ ਦੀ ਧਰਤੀ ਨੂੰ ਭਾਗ ਲਗਾਏ ਤੇ ਹੱਕ ਸੱਚ ਦੀ ਆਵਾਜ਼ ਬੁਲੰਦ ਕੀਤੀ। ਮਨੁੱਖ ਨੂੰ ਬਿਨਾਂ ਕਿਸੇ ਭਾਈਚਾਰਕ ਜਾਂ ਜਾਤੀਗਤ ਵਿਤਕਰੇ ਦੇ ਰੱਬ ਦਾ ਰੂਪ ਹੀ ਸਮਝਿਆ ਤੇ ਇਸ ਵਿਚਾਰ ਨੂੰ ਅਮਲੀ ਜਾਮਾ ਪਹਿਨਾਇਆ। ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਗੁਰੂ ਗੋਬਿੰਦ ਸਿੰਘ ਜੀ ਤੱਕ ਜੋ ਵੀ ਗੁਰੂ ਦੀ ਸ਼ਰਣ ਵਿਚ ਆਇਆ ਉਸ ਨੂੰ ਕੰਠ ਲਗਾਇਆ ਹੈ। ਦੁਰਕਾਰਿਆ ਨਹੀਂ, ਪਿਆਰਿਆ ਹੈ। ਗੁਰੂ ਸਾਹਿਬਾਨ ਨਾਲ ਸੰਬੰਧਤ ਇਤਿਹਾਸ ਪੜ੍ਹ ਕੇ ਹੈਰਾਨੀ ਹੁੰਦੀ ਹੈ ਕਿ ਇਹ ਇਤਿਹਾਸ ਵਿਗਿਆਨਕ ਵਿਧੀ ਤੋਂ ਕੋਹਾਂ ਦੂਰ ਹਨ ਕਿਉਂਕਿ ਕਰਾਮਾਤਾਂ ਦੀ ਭਰਮਾਰ ਹੈ ਤੇ ਹਰ ਲੇਖਕ ਨੇ ਆਪਣੀ ਮਨਸ਼ਾ ਅਨੁਸਾਰ ਹੀ ਗੁਰੂ ਚਿੱਤਰ ਪੇਸ਼ ਕਰਨ ਦਾ ਯਤਨ ਕੀਤਾ ਹੈ। ਨੀਵੀਆਂ ਜਾਤਾਂ ਦੇ ਸਿੱਖਾਂ ਸੇਵਕਾਂ ਨੂੰ ਚੰਡਾਲ, ਕਮੀਨ, ਭੰਗੀ ਆਦਿ ਘਟੀਆ ਸ਼ਬਦਾਂ ਨਾਲ ਚਿਤਰਿਆ ਗਿਆ ਹੈ। ਇਕ ਉਦਾਹਰਣ ਲਓ ਭਾਈ ਮਰਦਾਨੇ ਦੀ। ਗੁਰੂ ਨਾਨਕ ਦਾ ਸਾਥੀ ਮਰਦਾਨਾ ਜਿਸ ਨੇ ਆਪਣਾ ਸਾਰਾ ਜੀਵਨ ਸਤਿਗੁਰੂ ਦੀ ਸ਼ਰਨ ਵਿਚ ਬਿਤਾਇਆ ਤੇ ਆਪਣੀ ਸੰਗੀਤ ਨਿਪੁੰਨਤਾ ਕਾਰਨ ਗੁਰੂ ਜੀ ਦੀ ਬਾਣੀ ਨੂੰ ਸੁਰੱਬੀ ਕਰ ਕੇ ਪੇਸ਼ ਕੀਤਾ, ਗਾ ਗਾ ਕੇ ਉਹਨਾਂ ਦੇ ਵਿਚਾਰਾਂ ਦਾ ਪ੍ਰਚਾਰ ਕੀਤਾ। ਗੁਰੂ ਜੀ ਨੇ ਇਸ ਮਹਾਂਪੁਰਸ਼ ਨੂੰ ਸੀਨੇ ਨਾਲ ਲਗਾ ਕੇ ਰਖਿਆ ਪਰ ਬਲਿਹਾਰ ਜਾਈਏ ਇਤਿਹਾਸਕਾਰਾਂ ਜਾਂ ਜਨਮ ਸਾਖੀਕਾਰਾਂ ਦੇ, ਇਸ ਮਹਾਂਪੁਰਸ਼ ਨੂੰ ਹਾਸੋਹੀਣਾ, ਭੁੱਖਾ, ਟੁੱਟਾ ਹੋਇਆ, ਦਲਿਦਰੀ ਤੇ ਘਟੀਆ ਬਣਾ ਕੇ ਪੇਸ਼ ਕਰਦਿਆਂ ਰਤੀ ਸ਼ਰਮ ਮਹਿਸੂਸ ਨਹੀਂ ਕੀਤੀ।

ਜਦੋਂ ਗੁਰੂ ਹਰਿਗੋਬਿੰਦ ਸਾਹਿਬ ਤੋਂ ਮਗਰੋਂ ਸਿੱਖਾਂ ਨੂੰ ਸੰਤ ਸਿਪਾਹੀ ਬਣਨਾ ਪਿਆ ਤਾਂ ਹਰ ਸਿੱਖ ਨੇ ਆਪਣੀ ਸ਼ਰਧਾ ਅਨੁਸਾਰ ਸਤਿਗੁਰੂ ਜੀ ਦੀ ਸੇਵਾ ਕੀਤੀ। ਜੰਗਾਂ ਯੁੱਧਾਂ ਵਿਚ ਨਾਲ ਨਿਭੇ, ਪ੍ਰਾਣ ਦਿੱਤੇ, ਕੁਰਬਾਨੀਆਂ ਕੀਤੀਆਂ ਤੇ ਗੁਰੂ ਮਹਾਰਾਜ ਦੀ ਖੁਸ਼ੀ ਪ੍ਰਾਪਤ ਕੀਤੀ। ਗੁਰੂ ਗੋਬਿੰਦ ਸਿੰਘ ਮਹਾਰਾਜ ਨਾਲ ਤਾਂ ਤਥਾ-ਕਥਿਤ ਅਛੂਤ ਜਾਤਾਂ ਵਾਲਿਆਂ ਨੇ ਹੀ ਪੂਰੀ ਨਿਭਾਈ। ਭਾਈ ਜੈਤਾ ਜੀ ਦਾ ਸਾਰਾ ਜੀਵਨ ਹੀ ਸਤਿਗੁਰੂ ਜੀ ਨੂੰ ਸਮਰਪਿਤ ਸੀ। ਆਰਿਫ਼ੀ ਨੇ ਗ੍ਰੰਥਕਾਰਾਂ ਦੀਆਂ ਰਚਨਾਵਾਂ ਨੂੰ ਤਰਕ ਨਾਲ ਨਕਾਰਦਿਆਂ ਆਪਣੀਆਂ ਦਲੀਲਾਂ ਨੂੰ ਹੋਰਨਾਂ ਗ੍ਰੰਥਾਂ 'ਚੋਂ ਹਵਾਲੇ ਦੇ ਕੇ ਮੰਨਣਯੋਗ ਬਣਾਇਆ ਹੈ। ਸਿੱਖ ਜਗਤ ਦੀ ਅਸਲੀ ਸਪਰਿਟ ਨੂੰ ਉਜਾਗਰ ਕਰਨ ਲੱਗਿਆਂ ਬਿਪਰ ਸੰਸਕਾਰਾਂ ਵਾਲੇ ਲੇਖਕਾਂ ਦੀ ਸਾਜ਼ਿਸ਼ ਨੂੰ ਨੰਗਿਆਂ ਕੀਤਾ ਹੈ, ਜੋ ਗੁੱਝੇ ਢੰਗ ਨਾਲ ਗੁਰਮਤਿ ਨੂੰ ਬ੍ਰਾਹਮਣੀ ਵਿਚਾਰਧਾਰਾ ਜਾਂ ਮਾਨਤਾਵਾਂ ਅਨੁਸਾਰ ਪੇਸ਼ ਕਰਨ ਵਿਚ ਲੱਗੇ ਰਹੇ, ਸਿੱਖਾਂ ਦੇ ਮਨਾਂ

ਅੰਦਰ ਬਿਪਰ ਵਰਗ ਦੀ ਸਰਵੁੱਚਤਾ ਕਾਇਮ ਕਰਨ ਲਈ ਯਤਨਸ਼ੀਲ ਰਹੇ। ਆਰਿਫ਼ੀ ਜੀ ਨੇ ਗੁਰਮਤਿ ਤੇ ਬਿਪਰ ਵਰਗ ਦੁਆਰਾ ਗ਼ਲਬਾ ਪਾਉਣ ਦੀ ਰੁਚੀ ਨੂੰ ਭਾਂਪਦਿਆਂ ਗੁਰਬਾਣੀ ਦੀ ਟੇਕ ਲੈ ਕੇ ਗੁਰਮਤਿ ਦੀ ਵਿਲੱਖਣਤਾ ਨੂੰ ਬੜੇ ਥੋੜ੍ਹੇ ਪਰ ਭਾਵਪੂਰਕ ਸ਼ਬਦਾਂ ਵਿਚ ਅੰਕਿਤ ਕੀਤਾ ਹੈ। ਇਹ ਲੇਖਕ ਦੀ ਗੁਰਮਤਿ ਪ੍ਰਤੀ ਸ਼ਰਧਾ ਤੇ ਡੂੰਘੇ ਅਧਿਐਨ ਦਾ ਪ੍ਰਮਾਣ ਹੈ।

ਇਤਿਹਾਸਕਾਰਾਂ ਨੇ ਜੋ ਚੰਗਾ ਮਾੜਾ ਰੰਘਰੇਟਿਆਂ ਬਾਰੇ ਲਿਖਿਆ ਹੈ, ਉਸ ਦਾ ਵਿਸ਼ਲੇਸ਼ਣ ਕਰ ਕੇ ਇਕ ਨਵੇਂ ਰੰਗ ਰੂਪ ਵਾਲਾ ਇਤਿਹਾਸ ਲਿਖਣ ਵਿਚ ਇਸ ਵਿਦਵਾਨ ਲੇਖਕ ਨੇ ਕਮਾਲ ਕੀਤੀ ਹੈ। ਜਾਤ-ਪਾਤ ਦੇ ਆਧਾਰ ਤੇ ਪਈਆਂ ਵੰਡੀਆਂ ਦੀ ਅਸਲੀਅਤ ਨੂੰ ਸਮਝਣ ਲਈ ਪੰਜਾਬ ਦੇ ਸਮਾਜਕ ਇਤਿਹਾਸ ਦਾ ਅਧਿਐਨ ਕਰਦਿਆਂ ਤਥਾਕਥਿਤ ਸੂਦਰਾਂ ਦੀ ਮੰਦੀ ਦਸ਼ਾ ਤੇ ਫਿਰ ਉਨ੍ਹਾਂ ਦੇ ਉੱਧਾਰ ਲਈ ਸਿੱਖ ਗੁਰੂ ਸਾਹਿਬਾਨ ਵਲੋਂ ਕੀਤੇ ਯਤਨਾਂ ਦਾ ਬੜੇ ਹੀ ਨਪੇ ਤੁਲੇ ਸ਼ਬਦਾਂ ਵਿਚ ਵਰਨਣ ਕੀਤਾ ਹੈ।

ਸਿੱਖ ਇਤਿਹਾਸ ਵਿਚ ਉਨ੍ਹਾਂ ਲੋਕਾਂ ਦਾ ਕਈ ਥਾਈਂ ਜ਼ਿਕਰ ਹੈ ਜਿਨ੍ਹਾਂ ਨੇ ਔਖ ਦੀ ਘੜੀ ਵਿਚ ਸਤਿਗੁਰਾਂ ਦਾ ਸਾਥ ਛੱਡ ਦਿੱਤਾ। ਆਪਣੀਆਂ ਜਾਨਾਂ ਬਚਾਈਆਂ ਤੇ ਮੌਕਾਪ੍ਰਸਤ ਹੋਣ ਦਾ ਸਬੂਤ ਦਿੱਤਾ। ਗੁਰੂ ਨੂੰ ਸਧਾਰਨ ਮਨੁੱਖ ਤੋਂ ਵੱਧ ਨਾ ਸਮਝਿਆ ਤੇ ਆਪਣੀ ਤਨਖਾਹ ਲੈਣ ਲਈ ਗੁਰੂ ਨੂੰ ਘੇਰਨ ਤੱਕ ਗਏ, ਖ਼ਾਸ ਕਰਕੇ ਬਰਾੜ। ਬਲਿਹਾਰ ਜਾਈਏ ਇਹਨਾਂ ਰੰਘਰੇਟਿਆਂ ਤੇ ਹੋਰ ਤਥਾਕਥਿਤ ਨੀਵੀਆਂ ਜਾਤਾਂ ਦੇ ਸਿੱਖ ਸ਼ਰਧਾਲੂਆਂ ਦੇ, ਜਿਨ੍ਹਾਂ ਨੇ ਸਿੱਖੀ ਕੇਸਾਂ ਸਵਾਸਾਂ ਸੰਗ ਨਿਭਾਉਂਦਿਆਂ ਗੁਰੂ ਨੂੰ ਪਾਰਬ੍ਰਹਮ ਦਾ ਰੂਪ ਜਾਣਦਿਆਂ ਤਨ, ਮਨ, ਧਨ ਨਾਲ ਸਾਥ ਦਿੱਤਾ। ਜ਼ਿੰਦਗੀ ਦੀ ਪ੍ਰਵਾਹ ਨਾ ਕਰਦਿਆਂ ਹਰ ਔਕੜ ਵਿਚ ਨਾਲ ਨਿਭੇ। ਗੁਰੂ ਨੂੰ ਕਸ਼ਟ ਤੋਂ ਬਚਾਉਣ ਲਈ ਆਪਣੀਆਂ ਜਾਨਾਂ ਗੁਆ ਲਈਆਂ, ਅਜਿਹਾ ਇਕ ਗੁਰੂ ਦਾ ਲਾਡਲਾ ਭਾਈ ਜੈਤਾ ਹੈ, ਜਿਸ ਦਾ ਅੰਮ੍ਰਿਤ ਛਕਣ ਮਗਰੋਂ ਨਾਂ ਭਾਈ ਜੀਵਨ ਸਿੰਘ ਰਖਿਆ ਗਿਆ। ਸਿੱਖ ਇਤਿਹਾਸਕਾਰਾਂ ਨੇ ਇਸ ਮਹਾਂਪੁਰਖ ਦੀ ਘਾਲ ਕਮਾਈ ਦਾ ਦੱਬੀ ਜਬਾਨ ਨਾਲ ਜ਼ਿਕਰ ਕੀਤਾ ਪਰ ਆਰਿਫ਼ੀ ਸਾਹਿਬ ਨੇ ਬਹੁਤ ਸਾਰੇ ਗ੍ਰੰਥਾਂ ਦਾ ਅਧਿਐਨ ਕਰ ਕੇ, ਮੌਖਿਕ ਪਰੰਪਰਾਵਾਂ 'ਚੋਂ ਸਮੱਗਰੀ ਲੈ ਕੇ ਭਾਈ ਸਾਹਿਬ ਦੀ ਜੀਵਨ ਕਥਾ ਲਿਖੀ ਹੈ, ਜੋ ਪ੍ਰਮਾਣਿਕ ਇਤਿਹਾਸ ਹੈ। ਭਾਈ ਸਾਹਿਬ ਦੇ ਰੋਲ ਨੂੰ ਉਜਾਗਰ ਕੀਤਾ ਗਿਆ ਹੈ, ਜਿਨ੍ਹਾਂ ਨੇ ਚਮਕੌਰ ਦੀ ਗੜ੍ਹੀ ਵਿਚੋਂ ਗੁਰੂ ਗੋਬਿੰਦ ਸਿੰਘ ਜੀ ਨੂੰ ਸੁਰੱਖਿਅਤ ਥਾਂ ਤੇ ਜਾਣ ਲਈ ਤਿਆਰ ਕੀਤਾ ਤੇ ਆਪ ਉਨ੍ਹਾਂ ਦੇ ਬਸਤਰ ਪਹਿਨ ਕੇ ਮੁਗ਼ਲਾਂ ਨੂੰ ਭਰਮ ਵਿਚ ਪਾਈ ਰੱਖਿਆ ਤੇ ਆਖ਼ਰੀ ਦਮ ਤੱਕ ਲੜਦੇ ਰਹੇ। ਸ਼ਹੀਦੀ ਪ੍ਰਾਪਤ ਕਰ ਗਏ। ਆਮ ਸਿੱਖ ਕਲਪਨਾ ਵੀ ਨਹੀਂ ਕਰ ਸਕਦਾ ਹੈ। ਸਰਦਾਰ ਆਰਿਫ਼ੀ ਧੰਨਵਾਦ ਦੇ ਪਾਤਰ ਹਨ ਜਿਨ੍ਹਾਂ ਨੇ ਨਿਰੰਤਰ ਮਿਹਨਤ ਤੇ ਲਗਨ ਨਾਲ ਭਾਈ ਸਾਹਿਬ ਦੀ ਜੀਵਨ ਗਾਥਾ ਲਿਖ ਕੇ ਇਤਿਹਾਸਕਾਰਾਂ ਨੂੰ ਕੁਝ ਸੋਚਣ ਲਈ ਮਜਬੂਰ ਕਰ ਦਿੱਤਾ ਹੈ।

ਇਸ ਤੋਂ ਇਲਾਵਾ ਆਪ ਨੇ ਵੱਖ ਵੱਖ ਸ੍ਰੋਤਾਂ ਤੋਂ ਸਮੱਗਰੀ ਇਕੱਤਰ ਕਰ ਕੇ ਭਾਈ ਸੰਗਤ ਸਿੰਘ ਰੰਘਰੇਟਾ, ਭਾਈ ਮੁਕੰਦ ਸਿੰਘ, ਬਾਬਾ ਬੀਰ ਸਿੰਘ ਰੰਘਰੇਟਾ, ਭਾਈ ਮਾਨ ਸਿੰਘ ਰੰਘਰੇਟਾ, ਭਾਈ ਨਿਗਾਹੀ ਸਿੰਘ ਰੰਘਰੇਟਾ, ਭਾਈ ਧੰਨਾ ਸਿੰਘ ਘਾਹੀ, ਭਾਈ ਆਲਮ ਸਿੰਘ ਰੰਘਰੇਟਾ, ਭਾਈ ਧਰਮ ਸਿੰਘ ਰੰਘਰੇਟਾ, ਭਾਈ ਮਦਨ ਸਿੰਘ ਰੰਘਰੇਟਾ, ਭਾਈ ਨਿਬਾਹੂ ਸਿੰਘ ਰੰਘਰੇਟਾ ਆਦਿ ਬਹੁਤ ਸਾਰੇ ਸਿੰਘਾਂ ਦੇ ਜੀਵਨ ਲਿਖੇ ਹਨ। ਅਜਿਹੇ ਨਾਂ ਇਤਿਹਾਸ ਵਿਚ ਮਿਲਦੇ ਹਨ ਪਰ ਉਨ੍ਹਾਂ ਬਾਰੇ ਵਾਕਫ਼ੀਅਤ ਨਹੀਂ ਸੀ ਮਿਲਦੀ। ਆਪ ਨੇ ਕਮਾਲ ਦੀ ਖੋਜ ਕਰ ਕੇ ਇਹਨਾਂ ਬਾਰੇ ਵਾਕਫ਼ੀਅਤ ਇਕ ਥਾਂ ਅੰਕਿਤ ਕਰ ਦਿੱਤੀ ਹੈ।

ਬੰਦਾ ਬਹਾਦਰ ਤੋਂ ਬਾਅਦ ਸਿੱਖ ਮਿਸਲਾਂ ਵਿਚ ਬਹੁਤ ਸਾਰੇ ਅਜਿਹੇ ਰੰਘਰੇਟੇ ਸਰਦਾਰ ਸਨ ਜਿਨ੍ਹਾਂ ਨੇ ਮੁਗ਼ਲਾਂ ਦਾ ਨੱਕ ਵਿਚ ਦਮ ਕਰ ਕੇ ਰਖਿਆ। ਮਹਾਰਾਜਾ ਰਣਜੀਤ ਸਿੰਘ ਦੀ ਬਾਦਸ਼ਾਹੀ

ਨੂੰ ਕਾਇਮ ਰੱਖਣ ਵਾਲਿਆਂ ਵੀਰਾਂ ਯੋਧਿਆਂ ਵਿਚ ਰੰਘਰੇਟਿਆਂ ਦਾ ਮਾਨਯੋਗ ਸਥਾਨ ਹੈ। ਸਰਦਾਰ ਨਰੰਜਨ ਸਿੰਘ ਨੇ ਇਹਨਾਂ ਸੂਰਮਿਆਂ ਬਾਰੇ ਵੀ ਪ੍ਰਮਾਣਿਕ ਵਾਕਫ਼ੀਅਤ ਇਸ ਗ੍ਰੰਥ ਵਿਚ ਦਰਜ ਕੀਤੀ ਹੈ। ਇਹ ਹੀ ਨਹੀਂ ਇਨ੍ਹਾਂ ਨੇ ਬਹੁਤ ਸਾਰੀਆਂ ਪਰੰਪਰਿਕ ਮਾਨਤਾਵਾਂ ਨੂੰ ਰੱਦ ਕਰ ਕੇ ਵਿਗਿਆਨਕ ਦ੍ਰਿਸ਼ਟੀ ਤੋਂ ਨਵੀਂ ਸੇਧ ਪ੍ਰਦਾਨ ਕੀਤੀ ਹੈ। ਇਸ ਤੋਂ ਇਲਾਵਾ ਇਤਿਹਾਸ ਦੀਆਂ ਉਨ੍ਹਾਂ ਘਟਨਾਵਾਂ, ਜਿਨ੍ਹਾਂ ਬਾਰੇ ਇਤਿਹਾਸਕਾਰਾਂ ਨੇ ਪਹਿਲਾਂ ਭਰੋਸੇਯੋਗ ਨਿਰਣੇ ਨਹੀਂ ਕੀਤੇ, ਆਰਿਫ਼ੀ ਸਾਹਿਬ ਨੇ ਉਨ੍ਹਾਂ ਸਾਰੀਆਂ ਗੁੰਝਲਾਂ ਨੂੰ ਘੋਖ ਕੇ ਫ਼ੈਸਲਾ ਕਰਨ ਦਾ ਉਪਰਾਲਾ ਕੀਤਾ ਹੈ। ਇਸ ਸੰਬੰਧ ਵਿਚ ਗੁਰੂ ਹਰਿ ਰਾਏ ਸਾਹਿਬ ਜੀ ਦੀ ਗੱਦੀ ਨਸ਼ੀਨੀ ਦਾ ਦਿਨ, ਭਾਈ ਸਦਾ ਨੰਦ ਦੀ ਸ਼ਾਦੀ ਦਾ ਸਮਾਂ, ਭਾਈ ਜੈਤਾ ਜੀ ਦਾ ਜਨਮ ਦਿਨ ਅਤੇ ਸਥਾਨ, ਭਾਈ ਜੈਤੇ ਵਲੋਂ ਗੁਰੂ ਤੇਗ ਬਹਾਦਰ ਸਾਹਿਬ ਦਾ ਸੀਸ ਲਿਆਉਣ, ਭਾਈ ਜੈਤੇ ਦੀ ਉਮਰ ਆਦਿ ਵਿਸ਼ੇਸ਼ ਤੌਰ ਤੇ ਵਰਨਣਯੋਗ ਹਨ।

ਇੰਨਾ ਤਕੜਾ ਯੋਗਦਾਨ ਪਾਉਣ ਵਾਲੇ ਰੰਘਰੇਟੇ ਵੀ ਸਮਾਜਕ ਤੌਰ ਤੇ ਪਿੱਛੜੇ ਰਹੇ ਜਿਸ ਦਾ ਕਾਰਨ ਬਿਪਰ ਸੰਸਕਾਰ ਹੀ ਮੰਨਣਾ ਚਾਹੀਦਾ ਹੈ। ਕਿਉਂਕਿ ਉੱਚੀ ਜਾਤ ਦੇ ਅਭਿਮਾਨੀਆਂ ਨੇ ਇਹਨਾਂ ਮਹਾਨ ਕੁਰਬਾਨੀ ਕਰਨ ਵਾਲਿਆਂ ਨੂੰ ਅਛੂਤ ਹੀ ਮੰਨਿਆ ਤੇ ਇਸ ਰੰਗ ਵਿਚ ਹੀ ਇਤਿਹਾਸ ਵਿਚ ਪੇਸ਼ ਕਰਦਿਆਂ ਇਹਨਾਂ ਦੀ ਕੁਰਬਾਨੀ ਨੂੰ ਛੁਟਿਆ ਕੇ ਪੇਸ਼ ਕੀਤਾ।

ਸਰਦਾਰ ਨਰੰਜਨ ਸਿੰਘ ਆਰਿਫ਼ੀ ਨੇ ਸਿਦਕ ਦਿਲੀ ਨਾਲ ਪੰਜਾਬ ਦੇ ਇਤਿਹਾਸ ਵਿਚ ਇਹਨਾਂ ਗ਼ਰੀਬਾਂ ਦੇ ਯੋਗਦਾਨ ਨੂੰ ਉਜਾਗਰ ਕੀਤਾ ਹੈ। ਇਸ ਦਾ ਅਧਿਐਨ ਕਰ ਕੇ ਆਮ ਜਨਤਾ ਦੇ ਮਨ ਵਿਚ ਇਹਨਾਂ ਮਹਾਂਪੁਰਖਾਂ ਲਈ ਸ਼ਰਧਾ ਤੇ ਸਤਿਕਾਰ ਪੈਦਾ ਹੋਵੇਗਾ, ਇਹ ਮੇਰਾ ਵਿਸ਼ਵਾਸ ਹੈ।

ਮੈਂ ਇਸ ਪੁਸਤਕ ਨੂੰ ਜੀ ਆਇਆਂ ਆਖਦਾ ਹਾਂ ਤੇ ਮੇਰਾ ਪੂਰਨ ਵਿਸ਼ਵਾਸ ਹੈ ਕਿ ਇਸ ਦੇ ਪ੍ਰਕਾਸ਼ਤ ਹੋਣ ਨਾਲ ਇਕ ਵੱਡੀ ਘਾਟ ਪੂਰੀ ਹੋਈ ਹੈ। ਜਿਨ੍ਹਾਂ ਸੂਰਮਿਆਂ ਨੇ ਪੰਜਾਬ ਦੇ ਇਤਿਹਾਸ ਨੂੰ ਆਪਣੇ ਲਹੂ ਨਾਲ ਲਿਖਿਆ, ਸਵਾਰਿਆ ਤੇ ਸ਼ਿੰਗਾਰਿਆ, ਉਨ੍ਹਾਂ ਬਾਰੇ ਪ੍ਰਮਾਣਿਕ ਵਾਕਫ਼ੀਅਤ ਪਹਿਲੀ ਵਾਰੀ ਪਾਠਕਾਂ ਨੂੰ ਮਿਲ ਰਹੀ ਹੈ। ਸਰਦਾਰ ਨਰੰਜਨ ਸਿੰਘ ਆਰਿਫ਼ੀ ਨੂੰ ਵਧਾਈ ਦਿੰਦਾ ਹਾਂ ਜਿਨ੍ਹਾਂ ਨੇ ਇੰਨੀ ਮਿਹਨਤ ਨਾਲ ਇਹ ਪੁਸਤਕ ਲਿਖੀ ਹੈ। ਮੇਰੀ ਅਰਦਾਸ ਹੈ ਕਿ ਸਤਿਗੁਰੂ ਇਨ੍ਹਾਂ ਨੂੰ ਲੰਮੀ ਆਯੂ, ਚੰਗੀ ਸਿਹਤ ਤੇ ਖੁਲ੍ਹਾ ਸਮਾਂ ਬਖ਼ਸ਼ੇ, ਤਾਂ ਕਿ ਹੋਰ ਅਜਿਹੇ ਮਹੱਤਵਪੂਰਨ ਗ੍ਰੰਥ ਲਿਖਣ ਤੇ ਆਉਣ ਵਾਲੀਆਂ ਪੀੜ੍ਹੀਆਂ ਨੂੰ ਬੀਤੇ ਯੁਗ ਦੀ ਗਾਥਾ ਸੁਣਾ ਕੇ ਉਨ੍ਹਾਂ ਨੂੰ ਕੁਝ ਕਰ ਸਕਣ ਲਈ ਪ੍ਰੇਰਨਾ ਸ੍ਰੋਤ ਬਣਨ ਦਾ ਮਾਣ ਪ੍ਰਾਪਤ ਕਰਨ।

**ਡਾ. ਗੁਰਮੁਖ ਸਿੰਘ**

ਮਿਤੀ ੧੯-੭-੯੩

ਭਾਸ਼ਾ ਵਿਭਾਗ, ਪੰਜਾਬ

ਸ਼ੇਰਾਂ ਵਾਲਾ ਗੇਟ, ਪਟਿਆਲਾ।

# ਇਤਿਹਾਸ ਬਨਾਮ ਇਤਿਹਾਸ

ਜਦੋਂ ਯੁੱਗ ਕਰਵੱਟ ਲੈਂਦਾ ਹੈ ਤਾਂ ਕਈ ਪੋਲੀਆਂ ਖੋਖਲੀਆਂ, ਝੂਠ ਦੀ ਬੁਨਿਆਦ ਤੇ ਉਸਰੀਆਂ ਸੋਚਾਂ ਅਤੇ ਸਮਝਾਂ ਦੀਆਂ ਇਮਾਰਤਾਂ ਰੇਤ ਦੇ ਟਿੱਲੇ ਤੇ ਨਿਰਮਿਤ ਕਿਲ੍ਹੇ ਵਾਂਗ ਢਹਿ ਢੇਰੀ ਹੋ ਜਾਂਦੀਆਂ ਹਨ। ਜਦੋਂ ਕਿਸੇ ਪਾਸ ਵੀ ਰਾਜ ਭਾਗ ਹੁੰਦਾ ਹੈ, ਉਹ ਆਪਣਾ ਇਤਿਹਾਸ ਲਿਖਾਉਂਦਾ ਹੈ ਅਤੇ ਪਹਿਲਾਂ ਲਿਖੇ ਇਤਿਹਾਸ ਜਾਂ ਵਿਰੋਧੀ ਜਾਂ ਨਾਂ-ਮੁਆਫ਼ਕ ਇਤਿਹਾਸ ਨੂੰ ਨਾ ਕੇਵਲ ਝੁਠਲਾਉਂਦਾ ਹੈ, ਬਲਕਿ ਆਪਣੀ ਇੱਛਾ ਅਨੁਸਾਰ ਪਹਿਲੇ ਇਤਿਹਾਸ ਨੂੰ ਭੰਨਦਾ-ਘੜਦਾ ਅਤੇ ਨਵਰੂਪਿਤ ਕਰਦਾ ਹੈ। ਇਸ ਤਰ੍ਹਾਂ ਇਤਿਹਾਸ ਵਿਚ ਕੀ ਸੱਚ ਹੈ ਅਤੇ ਕੀ ਅਸੱਚ, ਕਈ ਵਾਰੀ ਕਿਸੇ ਠੋਸ ਸਿੱਟੇ ਤੇ ਪਹੁੰਚਣ ਲਈ ਰੁਕਾਵਟ ਬਣਦਾ ਹੈ। ਮੂਲ ਵਾਸੀਆਂ ਦੇ ਇਤਿਹਾਸ ਨੂੰ ਤਾਂ ਕੇਵਲ ਅਮਰੀਕਾ ਵਿਚ ਰੈੱਡ-ਇੰਡੀਅਨਜ਼ ਦੇ ਇਤਿਹਾਸ ਅਤੇ ਸਭਿਆਚਾਰ ਨੂੰ ਵਿਗਾੜਨ ਵਾਂਗ ਭਾਰਤ ਦੇ ਮੂਲਵਾਸੀਆਂ ਦੇ ਇਤਿਹਾਸ ਨੂੰ ਪੂਰੀ ਤਰ੍ਹਾਂ ਕੁਰੂਪਿਤ ਕਰ ਦਿੱਤਾ ਹੋਇਆ ਹੈ। ਜਦੋਂ ਪ੍ਰਾਚੀਨ ਲੇਖਕਾਂ ਦੁਆਰਾ ਰਚਿਤ ਇਤਿਹਾਸ ਨੂੰ ਵਾਚਦੇ ਹਾਂ ਤਾਂ ਸੱਚਾਈ ਹੋਰ ਪ੍ਰਕਾਰ ਦੀ ਮਿਲਦੀ ਹੈ, ਪਰ ਜਦੋਂ ਮੂਲ ਤੱਥਾਂ ਅਤੇ ਮੂਲ-ਤੱਤਾਂ ਦੇ ਅੱਧਾਰ ਤੇ ਕਿਸੇ ਰਚਨਾ ਦਾ ਮੁਲਾਂਕਣ ਕੀਤਾ ਜਾਂਦਾ ਹੈ ਤਾਂ ਰੰਗ-ਰੂਪ ਹੋਰ ਨਿਕਲ ਆਉਂਦਾ ਹੈ। ਇਤਿਹਾਸ ਦਾ ਸਿਆਸੀਕਰਨ ਹੁੰਦਾ ਰਿਹਾ ਹੈ ਅਤੇ ਅੱਜ ਵੀ ਹੋ ਰਿਹਾ ਹੈ। ਸ਼ਾਸਕ ਵਰਗ ਆਪਣੀ ਸੱਤਾ ਨੂੰ ਕਾਇਮ ਰੱਖਣ ਦੀ ਖ਼ਾਤਰ ਇਤਿਹਾਸ ਨੂੰ ਮਿਥਿਹਾਸ ਅਤੇ ਮਿਥਿਹਾਸ ਨੂੰ ਅਪਹਾਸ ਬਣਾਉਂਦੇ ਰਹਿੰਦੇ ਹਨ।

ਬਾਵਜੂਦ ਅਜਿਹੀਆਂ ਗਤੀਵਿਧੀਆਂ ਦੇ ਵਿਦਵਤਾ ਦੀ ਆਤਮਾ ਨਹੀਂ ਮਰਦੀ ਜੋ ਸੱਚ ਕਹਿਣ ਤੇ ਸੱਚ ਸੁਣਨ ਦੀ ਆਦੀ ਹੁੰਦੀ ਹੈ। ਈਮਾਨਦਾਰ ਵਿਦਵਾਨ ਲੋਕ ਮੂਲ ਸੱਚਾਈਆਂ ਨੂੰ ਵਿਗਿਆਨਕਤਾ ਦੀ ਦ੍ਰਿਸ਼ਟੀ ਤੋਂ ਪਰਖ ਕੇ ਸਥਾਪਿਤ ਕਰ ਹੀ ਦਿੰਦੇ ਹਨ। ਨਿਜੀ ਹਿੱਤਾਂ ਦੀ ਪਾਲਣਾ ਲਈ ਹਰ ਸ਼ਾਸਕ ਆਪਣੀ ਨੀਤੀ ਦਾ ਸੂਤਰ ਪ੍ਰਯੋਗ ਕਰਦਾ ਹੈ। ਮੂਲਵਾਸੀਆਂ ਦਾ ਇਤਿਹਾਸ ਬਦੇਸ਼ੀਆਂ ਨੇ ਵਿਗਾੜਿਆ ਜਿਨ੍ਹਾਂ ਨੇ ਮੂਲਵਾਸੀਆਂ ਪਾਸੋਂ ਸੱਤਾ ਹਥਿਆਈ। ਉਨ੍ਹਾਂ ਸ਼ਾਸਕਾਂ-ਯੋਧਿਆਂ ਨੂੰ ਗੁਲਾਮ ਬਣਾ ਕੇ ਉਹ ਘਟੀਆ ਕੰਮ ਕਰਵਾਏ ਜੋ ਉਸ ਦੀ ਜਾਤ ਬਣਕੇ ਰਹਿ ਗਏ ਅਤੇ ਕਿਸੇ ਦੀ ਉਸ ਵੱਲ ਹਮਦਰਦੀ ਭਰੀ ਤੱਕਣੀ ਨਾ ਗਈ। ਉਹ ਵਿਚਾਰਾ ਪੀੜਤ ਲਾਣਾ ਆਪਣੀ ਅਸਲੀ ਪਛਾਣ ਖੋ ਬੈਠਾ। ਉਸ ਤੇ ਦਿਮਾਗ਼ੀ ਤਸ਼ੱਦਦ ਇਤਨਾ ਹੋਇਆ ਕਿ ਉਹ ਸਮਾਜਕ, ਆਰਥਕ, ਰਾਜਨੀਤਕ ਅਤੇ ਮਨੋਵਿਗਿਆਨਕ ਪਿੜਾਂ ਵਿਚ ਆਪਣੇ ਆਪ ਨੂੰ ਨਕਾਰਾ ਸਮਝਣ ਲਗ ਪਿਆ। ਸ਼ੁਕਰ ਕਰਦੇ ਹਾਂ ਉਸ ਮਹਾਂਬਲੀ ਮੂਲਵਾਸੀਆਂ ਦੇ ਰਾਖੇ ਡਾ. ਭੀਮਰਾਉ ਅੰਬੇਦਕਰ ਦਾ ਜਿਸ ਕਰਕੇ ਕਾਨੂੰਨੀ ਤਾਕਤ ਨਾਲ ਇਨ੍ਹਾਂ ਪੀੜਤ ਤੇ ਦਲਿਤ ਵਿਅਕਤੀਆਂ ਨੂੰ, ਜ਼ਿੰਦਗੀ ਮਿਲ ਸਕੀ।

ਸਰਦਾਰ ਨਿਰੰਜਣ ਸਿੰਘ ਸ਼ਾਇਦ ਇਸ ਸਾਹਸ ਦੀ ਤੰਦ ਕਦੇ ਨਾ ਫੜ ਸਕਦੇ ਜੇਕਰ ਡਾ. ਅੰਬੇਦਕਰ ਸਾਹਿਬ ਇਨ੍ਹਾਂ ਨੂੰ ਜ਼ਿੰਦਗੀ ਜਿਊਣ ਦਾ ਸੰਵਿਧਾਨਕ ਹੱਕ ਨਾ ਦਿਵਾਂਦੇ। ਮੇਰਾ ਤਨ-ਮਨ ਖਿੜ ਉਠਿਆ, ਜਦੋਂ ਮੈਂ ਸਰਦਾਰ ਨਰੰਜਨ ਸਿੰਘ ਦਾ ਖੋਜ ਕਾਰਜ ਦੇਖਿਆ। ਮਜ੍ਹਬੀ ਸਿੱਖਾਂ ਨਾਲ ਬਹੁਤ ਬੇਇਨਸਾਫ਼ੀ ਹੋਈ ਹੈ। ਸਿੱਖ ਧਰਮ ਅਤੇ ਸਭਿਆਚਾਰ ਵਿਚ ਇਸ ਸਮੁਦਾਇ ਦਾ ਕਿੰਨਾ ਯੋਗਦਾਨ ਸੀ, ਇਸ ਬਾਰੇ ਕਿਸੇ ਕਿਸੇ ਨੂੰ ਪਤਾ ਸੀ। ਪਰ ਜਿਹੜਾ ਠੋਸ ਅਤੇ ਦਲੀਲ ਪੂਰਨ ਕਾਰਜ

ਇਤਿਹਾਸਕ ਦਲੀਲਾਂ, ਟੂਕਾਂ ਅਤੇ ਪੱਕੇ ਹਵਾਲਿਆਂ ਨਾਲ ਸਰਦਾਰ ਨਰੰਜਨ ਸਿੰਘ ਨੇ ਕੀਤਾ ਹੈ, ਉਹ ਭਰਪੂਰ ਸ਼ਲਾਘਾ ਦਾ ਪਾਤਰ ਹੈ। ਸ਼ਮਸ਼ੇਰ ਸਿੰਘ ਅਸ਼ੋਕ ਅਤੇ ਸ੍ਰੀ ਨੱਜੀਰ ਦੇ ਲਿਖੇ ਇਤਿਹਾਸ ਨੂੰ ਬਹੁਤ ਪਿੱਛੇ ਛੱਡ ਕੇ ਨਵੀਆਂ ਦਲੀਲਾਂ, ਨਵੇਂ ਸਰੋਤਾ ਤੋਂ ਪ੍ਰਾਪਤ ਕਰਕੇ ਬਾਬਾ ਜੀਵਨ ਸਿੰਘ (ਭਾਈ ਜੈਤਾ) ਦਾ ਜੀਵਨ, ਜੀਵਨ ਸੰਘਰਸ਼, ਜੀਵਨ ਦਰਸ਼ਨ ਅਤੇ ਉਨ੍ਹਾਂ ਦੀ ਰਚਨਾ ਢੂੰਡ ਕੇ ਦਲਿਤ ਵਰਗ ਲਈ ਇਕ ਅਨਮੋਲ ਹੀਰਾ ਸਿਰਜ ਦਿੱਤਾ ਹੈ। ਇਹ ਕਾਰਜ ਨਿਰੇ ਮਜ਼੍ਹਬੀ ਸਿੱਖਾਂ ਲਈ ਗੌਰਵ ਦਾ ਮੁਕਾਮ ਨਹੀਂ ਹੈ, ਇਹ ਸਮੁੱਚੇ ਦਲਿਤ ਵਰਗ ਦੀ ਮੂੰਹ-ਬੋਲਦੀ ਤਸਵੀਰ ਹੈ, ਜਿਸ ਰਾਹੀਂ ਸਰਦਾਰ ਨਰੰਜਨ ਸਿੰਘ ਨੇ ਦਲਿਤਾਂ ਦੇ ਉਸ ਯੋਗਦਾਨ ਵਲ ਸਮੁੱਚੇ ਭਾਰਤੀ ਸਮਾਜ ਦਾ ਧਿਆਨ ਖਿੱਚਿਆ ਹੈ, ਜੋ ਹੁਣ ਤਕ ਛੁਪੇ ਰਹੇ। ਡਾ. ਲੇਖਰਾਜ ਪਰਵਾਨਾ, ਪ੍ਰਧਾਨ ਭਾਰਤੀ ਦਲਿਤ ਸਾਹਿਤ ਅਕਾਦਮੀ, ਪੰਜਾਬ ਸ਼ਾਖਾ ਅਕਸਰ ਮੇਰੇ ਨਾਲ ਇਸ ਹੋ ਰਹੇ ਕਾਰਜ ਦੀ ਚਰਚਾ ਕਰਦੇ ਰਹੇ ਹਨ। ਪਰ ਮੇਰੀ ਖ਼ੁਸ਼ੀ ਦੀ ਕੋਈ ਹੱਦ ਨਾ ਰਹੀ ਜਦੋਂ ਮੈਂ ਇਤਿਹਾਸ ਦੇ ਪਹਿਲੇ ਭਾਗ ਨੂੰ ਪ੍ਰਕਾਸ਼ਤ ਰੂਪ ਵਿਚ ਦੇਖਿਆ, ਉਸ ਨੂੰ ਵਾਚਿਆ ਅਤੇ ਕੀਤੀ ਹੋਈ ਮਿਹਨਤ ਨੂੰ ਤੋਲਿਆ। ਸਰਦਾਰ ਨਰੰਜਨ ਸਿੰਘ ਦੁਆਰਾ ਲਿਖੇ ਗਏ ਦੂਜੇ ਭਾਗ ਦੀ ਦਲਿਤ ਪਾਠਕਾਂ, ਵਿਦਵਾਨਾਂ ਅਤੇ ਆਮ ਇਤਿਹਾਸਕਾਰਾਂ ਨੂੰ ਤੀਬਰ ਉਡੀਕ ਹੈ ਜਿਸ ਰਾਹੀਂ ਉਨ੍ਹਾਂ ਨੂੰ ਬਹੁਤ ਸਾਰੇ ਨਵੇਂ ਸਿੱਟੇ ਪ੍ਰਾਪਤ ਹੋਣਗੇ। ਨਿਰਸੰਦੇਹ ਦੋਵੇਂ ਭਾਗ ਇਨਕਲਾਬੀ ਜਾਪਦੇ ਹਨ, ਪਰ ਜਦੋਂ ਸੰਸਥਾਪਿਤ ਕੀਮਤਾਂ ਦੀ ਕਬਰ ਪੁੱਟ ਕੇ ਜਾਂਚ ਕੀਤੀ ਜਾਵੇ ਤੇ ਸੱਚਾਈ ਸਾਹਮਣੇ ਧਰ ਦਿੱਤੀ ਜਾਵੇ ਤਾਂ ਫਿਰ ਅਚੰਭਾ ਵੀ ਲਗਦਾ ਹੈ ਤੇ ਕ੍ਰਾਂਤੀ ਵੀ।

ਇਤਿਹਾਸ ਦੇ ਇਹ ਪੰਨੇ ਦਲਿਤ ਵਰਗ ਲਈ ਜਿਥੇ ਗੌਰਵਸ਼ਾਲੀ ਹਨ, ਉਥੇ ਉਨ੍ਹਾਂ ਦੇ ਪੈਤਰੀ ਇਤਿਹਾਸ, ਬਹਾਦਰੀ ਦੇ ਕਾਰਨਾਮੇ, ਉੱਚੀ ਆਤਮਕ ਸੋਚ ਦੇ ਚਾਨਣ ਮੁਨਾਰੇ ਅਤੇ ਜੀਵਨ ਨੂੰ, ਨਵੀਂ ਸ਼ਕਤੀ ਪ੍ਰਦਾਨ ਕਰਨ ਦਾ ਸਾਹਸ ਸਾਬਤ ਹੋਣਗੇ। ਸਰਦਾਰ ਨਰੰਜਨ ਸਿੰਘ ਨੂੰ ਇਸ ਪਾਵਨ ਕਾਰਜ ਲਈ ਜਿਥੇ ਮੁਬਾਰਕ ਦਿੰਦਾ ਹੈ, ਉਥੇ ਅਕਾਦਮੀ ਵਲੋਂ ਉਸ ਨੂੰ ਭਰੋਸਾ ਦਿਵਾਂਦਾ ਹਾਂ ਕਿ ਉਨ੍ਹਾਂ ਦਾ ਕੀਤਾ ਕਾਰਜ ਸਮੁੱਚੇ ਭਾਰਤ ਦੇ ਇਤਿਹਾਸ ਵਿਚ ਆਪਣੀ ਪ੍ਰਕਾਰ ਦਾ ਚਾਨਣ-ਮੁਨਾਰਾ ਹੋਵੇਗਾ।

੨੨ ਜੁਲਾਈ, ੧੯੯੩

**ਡਾ. ਸੋਹਨ ਪਾਲ ਸੁਮਨਾਖਸ਼ਰ,**
ਰਾਸ਼ਟਰੀ ਅਧਿਅਕਸ਼,
ਭਾਰਤੀ ਦਲਿਤ ਸਾਹਿਤ ਅਕਾਦਮੀ,
੨੩੩-ਟੈਗੋਰ ਪਾਰਕ, ਮਾਡਲ ਟਾਊਨ, ਦਿੱਲੀ।

# ਦੋ ਸ਼ਬਦ

ਦੁਨੀਆਂ ਵਿਚ ਉਹੋ ਕੌਮਾਂ ਹੀ ਇਤਿਹਾਸ ਸਿਰਜ ਸਕਦੀਆਂ ਹਨ, ਜੋ ਆਪਣਾ ਇਤਿਹਾਸ ਯਾਦ ਰਖਦੀਆਂ ਹਨ। ਦੂਜੇ ਸ਼ਬਦਾਂ ਵਿਚ, ਉਹ ਕੌਮਾਂ ਇਤਿਹਾਸ ਸਿਰਜਣਾ ਨਹੀਂ ਕਰ ਸਕਦੀਆਂ ਜੋ ਆਪਣਾ ਇਤਿਹਾਸ ਭੁੱਲ ਜਾਂਦੀਆਂ ਹਨ। ਕੌਮਾਂ ਨਾਲ ਇਤਿਹਾਸ ਦੀ ਜੁੜੀ ਹੋਈ ਇਸੇ ਮਹੱਤਤਾ ਕਾਰਨ ਹੀ ਕਿਹਾ ਜਾਂਦਾ ਹੈ ਕਿ ਜੇ ਕਿਸੇ ਕੌਮ ਨੂੰ ਮਾਰਨਾ ਹੋਵੇ ਤਾਂ ਉਸ ਦਾ ਇਤਿਹਾਸ ਖ਼ਤਮ ਕਰ ਦਿਉ, ਕੌਮ ਆਪਣੇ ਆਪ ਹੀ ਮਰ ਜਾਵੇਗੀ। ਮੇਰੀ ਜਾਚੇ ਬਿਲਕੁਲ ਇਹੋ ਖੇਡ ਹੀ ਰੰਘਰੇਟਿਆਂ ਨਾਲ ਖੇਡੀ ਗਈ। ਆਪਣੇ ਆਕਾ ਅੰਗ੍ਰੇਜ਼ਾਂ ਨੂੰ ਖ਼ੁਸ਼ ਕਰਨ ਵਾਸਤੇ, (ਜੋ ਕਿ ਰੰਘਰੇਟਿਆਂ ਨਾਲ, ਹਰਿਮੰਦਰ ਸਾਹਿਬ ਵਿਚ ਵਾਪਰੇ ਮੈਟਕਾਫ਼ ਕਾਂਡ, ਜਿਸ ਵਿਚ ਅਕਾਲੀ ਫੂਲਾ ਸਿੰਘ ਦੇ ਆਦਮੀਆਂ ਨੇ ਮੈਟਕਾਫ਼ ਦੇ ਅੰਗ-ਰੱਖਿਅਕਾਂ ਵਿਚੋਂ ਕੁਝ ਨੂੰ ਮਾਰ ਦਿੱਤਾ ਸੀ ਅਤੇ ਫਿਰ ਈਦਗਾਹ ਮੁਲਤਾਨ ਵਿਚ ਗੋਦੜ ਸਿੰਘ ਰੰਘਰੇਟੇ ਦੀ ਕਮਾਨ ਥੱਲੇ ਰੰਘਰੇਟਿਆਂ ਨੇ ਅੰਗ੍ਰੇਜ਼ ਜਰਨੈਲਾਂ ਐਂਗਨਿਊ ਅਤੇ ਐਂਡਰਸਨ ਨੂੰ ਮਾਰ ਦਿੱਤਾ ਸੀ, ਕਰਕੇ ਸਖ਼ਤ ਨਾਰਾਜ਼ ਸਨ) ਮਾਲਵਾ ਦੇ ਹੁਕਮਰਾਨਾਂ, ਛੋਟੇ ਮੋਟੇ ਸਰਦਾਰੜਿਆਂ, ਜਗੀਰਦਾਰਾਂ ਅਤੇ ਅੰਗ੍ਰੇਜ਼ਾਂ ਵਲੋਂ ਗੁਰਦੁਆਰਿਆਂ ਵਿਚ ਵਾੜੇ ਪੁਜਾਰੀਆਂ ਨੇ ਆਪਣੀ ਸਮੁੱਚੀ ਸ਼ਕਤੀ, ਆਪਣੇ ਸਮੁੱਚੇ ਸਾਧਨ ਅਤੇ ਆਪਣੇ ਸਮੁੱਚੇ ਪ੍ਰਚਾਰ-ਵਸੀਲੇ, ਇਹ ਸਾਬਤ ਕਰਨ ਵਿਚ ਲਾ ਦਿੱਤੇ ਕਿ ਰੰਘਰੇਟੇ ਤਾਂ ਬਹੁਤ ਹੀ ਜਾਹਲ ਲੋਕ ਹਨ। ਇਹ ਪਰਲੇ ਦਰਜੇ ਦੇ ਅੱਖੜ, ਅਸੱਭਯ, ਆਕੜਖਾਨ ਅਤੇ ਜ਼ਰਾਇਮ-ਪ੍ਰਵਿਰਤੀਆਂ ਦੇ ਲੋਕ ਹਨ। ਇਹਨਾਂ ਦੇ ਪੂਰਵਜ ਵੀ ਜ਼ਰਾਇਮ ਪੇਸ਼ਾ ਲੋਕ ਸਨ। ਇਹੀ ਨਹੀਂ ਇਹਨਾਂ ਦਾ ਵਡੇਰਾ ਮਹਾਂਰਿਸ਼ੀ ਬਾਲਮੀਕ ਤਾਂ ਲੁਟੇਰਾ ਸੀ।

ਵਸੀਲਿਆਂ ਵਾਲੇ ਲੋਕ, ਇਕ ਦਿਨ ਵਿਚ ਹੀ, ਕੀ-ਦਾ-ਕੀ ਕਰ ਗੁਜ਼ਰਨ ਦੇ ਸਮਰੱਥ ਹਨ, ਸੰਬੰਧੀ ਭਾਰਤ ਦੇ ਮੌਜੂਦਾ ਉਪ-ਰਾਸ਼ਟਰਪਤੀ ਮਾਨਯੋਗ ਸ੍ਰੀ ਕੇ. ਆਰ. ਨਰਾਇਨਨ ਸਾਹਿਬ ਨੇ ਮਿਤੀ ੬-੧੨-੯੨ ਨੂੰ ਮਾਵਲੰਕਰ ਹਾਲ ਦਿੱਲੀ ਵਿਖੇ ਦਲਿਤ ਸਾਹਿਤ ਅਕੈਡਮੀ ਅਵਾਰਡ ਪ੍ਰਾਪਤ ਕਰਨ ਵਾਲਿਆਂ ਨੂੰ ਇਕ ਬੜੀ ਰੌਚਕ ਕਥਾ ਇਸ ਤਰ੍ਹਾਂ ਸੁਣਾਈ ਸੀ—

"ਜਦੋਂ ਮੈਂ ਆਪਣੀ ਯੂਨੀਵਰਸਿਟੀ ਵਿਚ ਪ੍ਰਥਮ ਆਇਆ ਤਾਂ ਮੇਰੀ ਫ਼ੋਟੋ ਵੀ ਸਾਰੇ ਅਖ਼ਬਾਰਾਂ ਵਿਚ ਛਪੀ। ਇਸ ਫ਼ੋਟੋ ਨਾਲ ਛਪੇ ਵੇਰਵਿਆਂ ਤੋਂ ਬਾਅਦ ਮੈਨੂੰ ਕਿਸੇ ਬਹੁਤ ਵੱਡੇ ਬ੍ਰਾਹਮਣ ਵਿਦਵਾਨ ਨੇ ਚਿੱਠੀ ਲਿਖ ਕੇ ਦਸਿਆ ਕਿ ਉਸ ਨੇ ਪੁਰਾਣੇ ਧਰਮ-ਸ਼ਾਸਤਰ ਫੋਲ ਕੇ ਵੇਖੇ ਹਨ ਅਤੇ ਨਤੀਜਾ ਕਢਿਆ ਹੈ ਕਿ ਤੁਸੀਂ ਅਨੁਸੂਚਿਤ ਲੋਕਾਂ ਨਾਲ ਸੰਬੰਧਿਤ ਨਹੀਂ ਹੋ। ਆਪ ਦੇ ਪੂਰਵਜ ਤਾਂ ਕਸ਼ੱਤਰੀ ਸਨ, ਇਸ ਲਈ ਵਿਦਵਾਨਾਂ ਨੇ ਫ਼ੈਸਲਾ ਕੀਤਾ ਹੈ ਕਿ ਆਪ ਨੂੰ ਕਸ਼ੱਤਰੀ ਮੰਨ ਲਿਆ ਜਾਵੇ। ਪਰ ਮੈਂ ਉਸ ਵਿਦਵਾਨ ਨੂੰ ਜਵਾਬ ਦਿੱਤਾ ਕਿ ਮੈਂ ਉਹ ਕੁਝ ਹੀ ਬਣੇ ਰਹਿਣ ਵਿਚ ਗੌਰਵ ਮਹਿਸੂਸ ਕਰਦਾ ਹਾਂ, ਜੋ ਕੁਝ ਮੈਨੂੰ ਸਦੀਆਂ ਪਹਿਲਾਂ ਬਣਾ ਦਿੱਤਾ ਗਿਆ ਸੀ।"

---

ਨੋਟ—ਹੁਣ ਜਦੋਂ ਕਿ ਇਸ ਪੁਸਤਕ ਦਾ ਹੱਥਲਾ ਐਡੀਸ਼ਨ ਛੱਪ ਰਿਹਾ ਹੈ ਤਾਂ ਇਸ ਵੇਲੇ ਸ੍ਰੀ ਨਾਰਾਇਨਨ ਸਾਹਿਬ ਭਾਰਤ ਦੇ ਰਾਸ਼ਟਰਪਤੀ ਹਨ।

ਨਵਾਂ ਮਾਲਕ ਕੀ ਆ ਗਿਆ, ਇਹ ਲੋਕ ਉਸ ਦੀ ਖੁਸ਼ਨੂਦੀ ਹਾਸਲ ਕਰਨ ਲਈ, ਪਲਾਂ ਵਿਚ ਹੀ ਭੁੱਲ ਗਏ ਕਿ ਉਹ ਤਾਂ ਨਿਪਟ ਸਿੱਖ ਹੀ ਹਨ ਜਦੋਂ ਕਿ ਰੰਘਰੇਟਿਆਂ ਨੂੰ ਤਾਂ ਦਸਮੇਸ਼ ਪਿਤਾ ਨੇ ਆਪਣੇ ਪੁੱਤਰ ਹੋਣ ਦਾ ਵਰ ਦਿੱਤਾ ਹੋਇਆ ਸੀ। ਇਹ, ਇਹ ਵੀ ਭੁੱਲ ਗਏ ਕਿ ਗੁਰੂ ਗ੍ਰੰਥ ਸਾਹਿਬ ਵਿਚ ਅੰਕਤ ਨੌਵੇਂ ਪਾਤਸ਼ਾਹ ਦੀ ਬਾਣੀ, ਕਿਵੇਂ ਗੁਰੂ ਗ੍ਰੰਥ ਸਾਹਿਬ ਵਿਚ ਅੰਕਤ ਹੋ ਗਈ। ਇਹ, ਇਹ ਵੀ ਭੁੱਲ ਗਏ ਕਿ ਦਸਮ-ਪਾਤਸ਼ਾਹ ਨੂੰ ਗੁਰਿਆਈ ਦਾ ਤਿਲਕ ਕਿਸ ਨੇ ਲਾਇਆ ਸੀ। ਇਹ, ਇਹ ਵੀ ਭੁੱਲ ਗਏ ਕਿ ਗੁਰੂ ਤੇਗ ਬਹਾਦਰ ਸਾਹਿਬ ਦਾ ਸੀਸ, ਦਿੱਲੀ ਤੋਂ ਕੀਰਤਪੁਰ ਲੈ ਕੇ ਕੌਣ ਆਇਆ ਸੀ ਅਤੇ ਧੜ ਦਾ ਸਸਕਾਰ ਕਿਸ ਨੇ ਕਿਵੇਂ ਕੀਤਾ ਸੀ। ਇਹਨਾਂ ਨੂੰ ਕੋਈ ਚਿੰਤਾ ਨਹੀਂ ਸੀ ਕਿ ਜੇ ਇਹਨਾਂ ਦੇ ਨਵੇਂ ਆਕਾ ਨੇ ਇਹ ਪੁੱਛ ਲਿਆ ਕਿ ਜੋ ਕੱਲ੍ਹ 'ਗੁਰੂ ਕੇ ਬੇਟੇ' ਸਨ, ਅੱਜ ਮਾੜੇ ਕਿਵੇਂ ਹੋ ਗਏ ਤਾਂ ਇਹ ਕਿਹੜੇ ਮੂੰਹ ਨਾਲ, ਕਿਹੜਾ ਜਵਾਬ ਦੇਣਗੇ। ਪਲਾਂ ਵਿਚ ਹੀ ਇਹ ਲੋਕ, ਇਹ ਵੀ ਭੁੱਲ ਗਏ ਕਿ ਸੰਘੇੜਿਆਂ ਦੀ ਲੜਾਈ ਕਿਸ ਨੇ ਜਿੱਤ ਕੇ ਦਿੱਤੀ ਸੀ, ਮਹਾਰਾਜਾ ਰਣਜੀਤ ਸਿੰਘ ਨੂੰ ਮਹਾਨ ਜਿੱਤਾਂ, ਕਿਨ੍ਹਾਂ ਦੇ ਪੁਰਸ਼ਾਰਥ ਨਾਲ ਮਿਲੀਆਂ ਸਨ। ਮੁਲਤਾਨ ਵਿਚ ਅੰਗ੍ਰੇਜ਼ ਫ਼ੌਜਾਂ ਦੇ ਜਰਨੈਲਾਂ ਐਗਨਿਊ ਅਤੇ ਐਂਡਰਸਨ ਦੇ ਦੰਦ ਖੱਟੇ ਕਰਨ ਵਾਲੇ ਕੌਣ ਲੋਕ ਸਨ। ਗੁਰੂ ਗੋਬਿੰਦ ਸਿੰਘ ਸਾਹਿਬ ਆਪਣੀ ਜਿਗ੍ਹਾ-ਕਲਗੀ ਕਿਸ ਸੁਭਾਗੇ ਸੀਸ ਤੇ ਸਜਾ ਕੇ ਚਮਕੌਰ ਦੀ ਗੜ੍ਹੀ ਵਿਚੋਂ ਨਿਕਲ ਆਏ ਸਨ। ਇਹ ਵੀ, ਕਿ ਉਹ ਕੌਣ ਲੋਗ ਸਨ, ਜੋ ਗੁਰੂ ਗੋਬਿੰਦ ਸਿੰਘ ਸਾਹਿਬ ਨਾਲ ਤੋੜ ਨਿਭੇ, ਓਦੋਂ ਵੀ, ਜਦੋਂ ਲੋਕ ਬਿਦਾਵੇ ਲਿਖ-ਲਿਖ ਕੇ, ਗੁਰੂ ਤੋਂ ਬੇ-ਮੁਖ ਹੋ ਰਹੇ ਸਨ, ਉਦੋਂ ਵੀ ਜਦੋਂ ਗੁਰੂ ਸਾਹਿਬ ਦੇ ਆਪਣੇ ਡੇਰੇ ਨੂੰ ਹੀ ਰਖਵਾਲੇ ਪਿੰਡ ਵਿਚ ਲੋਕਾਂ ਨੇ ਲੁੱਟ ਲਿਆ ਸੀ, ਉਦੋਂ ਵੀ, ਜਦੋਂ ਸਿੱਖੀ ਦੀ, ਸਿਦਕਾਂ ਦੀ ਅਤੇ ਸਿਰਾਂ ਦੀ ਪਰਖ ਦਾ ਸਮਾਂ ਸੀ। ਗੱਲ ਕੀ, ਤਖ਼ਤ ਕੀ ਬਦਲ ਗਿਆ, ਦੀਨ ਹੀ ਬਦਲ ਗਿਆ!

ਇਸੇ ਸਮੇਂ ਦੌਰਾਨ ਰੰਘਰੇਟਿਆਂ ਦੀਆਂ ਗੌਰਵ-ਮਈ ਇਤਿਹਾਸ ਭੂਮਿਕਾਵਾਂ ਨੂੰ, ਇਤਿਹਾਸ ਦੇ ਪੰਨਿਆਂ ਤੋਂ ਸ਼ਨੇ-ਸ਼ਨੇ ਮਨਫ਼ੀ ਕੀਤਾ ਜਾਣ ਲੱਗਾ। ਜਿੱਥੇ ਕੋਈ ਦਾਅ ਨਾ ਲੱਗਦਾ ਡਿੱਠਾ, ਉਥੇ ਕਿਸੇ ਇਤਿਹਾਸਕ-ਪਾਤਰ ਦਾ ਨਾਮ ਉਜਾਗਰ ਕਰਨ ਦੀ ਥਾਂ ਤੇ ਉਸ ਪਾਤਰ ਨੂੰ 'ਇਕ ਸਿੱਖ' ਲਿਖ ਕੇ ਰੰਘਰੇਟਿਆਂ ਦੇ ਇਤਿਹਾਸ ਨੂੰ ਧੁੰਦਲਾਉਣ ਦਾ ਯਤਨ ਕੀਤਾ ਗਿਆ।

ਇਹ ਤਾਂ ਬਹੁਤ ਚਿਰ ਪਿੱਛੋਂ ਜਾ ਕੇ ਅੰਗਰੇਜ਼ ਨੂੰ ਪਤਾ ਲੱਗਾ ਕਿ ਉਨ੍ਹਾਂ ਨੂੰ ਰੰਘਰੇਟਿਆਂ ਦੇ ਮਾਮਲੇ ਵਿਚ ਸਖ਼ਤ ਗੁਮਰਾਹ ਕੀਤਾ ਗਿਆ ਹੈ। ਇਹਨਾਂ ਵਰਗੀ ਬਹਾਦਰ ਕੌਮ ਤਾਂ ਦੁਨੀਆਂ ਦੇ ਤਖ਼ਤੇ ਤੇ ਕੋਈ ਨਹੀਂ। ਅੰਗਰੇਜ਼ ਨੂੰ ਇਹ ਵੀ ਪਤਾ ਲੱਗਾ ਕਿ ਇਹ ਤਾਂ ਗੁਰੂ ਘਰ ਦੀ ਸਾਂਭ-ਸੰਭਾਈ ਵੀ ਬੜੀ ਸ਼ਰਧਾ ਅਤੇ ਲਗਨ ਨਾਲ ਕਰਦੇ ਰਹੇ ਹਨ ਇਸ ਲਈ ਇਹਨਾ ਨੂ ਧਾਰਮਿਕ ਅਸਥਾਨਾ ਤੋਂ ਦੂਰ ਰੱਖਣਾ ਵੀ ਇਹਨਾਂ ਨਾਲ ਬੇ-ਇਨਸਾਫ਼ੀ ਹੈ।

ਇਸੇ ਲਈ ਜਦੋਂ ਨਵੰਬਰ ੧੯੨੦ ਈਸਵੀ ਵਿਚ ਭਾਈ ਢੇਰਾ ਸਿੰਘ ਰੰਘਰੇਟੇ ਨੇ ਜਲ੍ਹਿਆਂ ਵਾਲੇ ਬਾਗ ਵਿਚ ਰੰਘਰੇਟਿਆਂ ਦੇ ਇਕ ਬਹੁਤ ਵੱਡੇ ਇਕੱਠ ਨੂੰ ਸੰਬੋਧਨ ਕਰ ਕੇ ਅੰਗਰੇਜ਼ਾਂ ਵਲੋਂ ਤਾਇਨਾਤ ਪੁਜਾਰੀਆਂ ਵਲੋਂ ਕੀਤੀ ਜਾਂਦੀ ਗੁਰਦੁਆਰਿਆਂ ਦੀ ਬੇ-ਹੁਰਮਤੀ ਅਤੇ ਗੁਰ-ਮਰਿਆਦਾ ਵਿਚ ਹੋ ਰਹੀਆਂ ਉਲੰਘਣਾਵਾਂ ਦੇ ਖਿਲਾਫ਼ ਆਵਾਜ਼ ਉਠਾਈ ਤਾਂ ਜੋਸ਼ ਵਿਚ ਮਖ਼ਮੂਰ, ਇਹ ਜੱਥਾ ਹਰਿਮੰਦਰ ਸਾਹਿਬ ਅੰਦਰ ਦਾਖ਼ਲ ਹੋ ਗਿਆ। ਅੰਗਰੇਜ਼ਾਂ ਵਲੋਂ ਮੁਕੱਰਰ ਪੁਜਾਰੀ ਹਰਿਮੰਦਰ ਸਾਹਿਬ ਵਿਚੋਂ ਦੁੰਮ ਦਬਾ ਕੇ ਭੱਜ ਗਏ, ਪਰ ਅੰਗਰੇਜ਼ਾਂ ਉਹਨਾਂ ਦੀ ਕੋਈ ਬਹੁੜੀ ਨਾ ਕੀਤੀ। ਫਿਰ ਕੀ ਸੀ, ਹਰਿਮੰਦਰ ਸਾਹਿਬ ਦਾ ਸਮੁੱਚਾ ਪ੍ਰਬੰਧ ਰੰਘਰੇਟਿਆਂ ਨੇ ਆਪਣੇ ਹੱਥ ਵਿਚ ਲੈ ਕੇ, ਅਕਾਲੀ ਫੂਲਾ ਸਿੰਘ ਦੇ ਸ਼ਹੀਦ ਹੋ ਜਾਣ ਤੋਂ ਬਾਅਦ ਅਤੇ ਅੰਗਰੇਜ਼ਾਂ ਦੇ ਗੁਰਦੁਆਰਿਆਂ ਤੇ ਕਬਜ਼ੇ ਕਰ ਲੈਣ ਤੋਂ ਬਾਅਦ ਭੰਗ ਹੋਈ ਮਰਿਆਦਾ ਨੂੰ ਫਿਰ ਤੋਂ ਬਹਾਲ ਕਰ ਦਿੱਤਾ ਅਤੇ ਇਸ ਤਰ੍ਹਾਂ ਉਸੇ ਸਮੇਂ ਦੀ ਮੁਅੱਤਲ ਹੋਈ ਅਕਾਲੀ ਲਹਿਰ ਨੂੰ ਫਿਰ ਤੋਂ ਸੁਰਜੀਤ ਕੀਤਾ। ਅੰਗਰੇਜ਼ਾਂ ਕੋਲੋਂ ਗੁਰਦੁਆਰਿਆਂ ਦਾ

ਕਬਜ਼ਾ ਖੋਹਣ ਦੀ ਅਕਾਲੀ ਲਹਿਰ ਦਾ ਮੁੜ ਕੇ ਮੁਢ ਤਾਂ ਰੰਘਰੇਟਿਆਂ ਨੇ ਬੰਨਿਆਂ ਸੀ ਪਰ ਜਦੋਂ ਇਸ ਲਹਿਰ ਨੂੰ ਜਿੱਤਾਂ ਤੇ ਜਿੱਤਾਂ ਮਿਲਣ ਲੱਗ ਪਈਆਂ ਤਾਂ ਇਸ ਦੀ ਚੌਧਰ ਹੋਰ ਲੋਕਾਂ ਨੇ ਆਪਣੀ ਝੋਲੀ ਪਾ ਲਈ। ਉਪ੍ਰੋਕਤ ਸਮੇਂ ਤੋਂ ਪਹਿਲਾਂ ਰੰਘਰੇਟਿਆਂ ਨੂੰ ਹਰ ਖੇਤਰ ਵਿਚ ਢਾਅ ਲਾਈ ਜਾਂਦੀ ਰਹੀ ਸੀ। ਵਿਦਿਆ-ਪ੍ਰਾਪਤੀ ਦੇ ਖੇਤਰ ਵਿਚ ਉਹਨਾਂ ਨੂੰ ਕੋਈ ਮੌਕੇ ਨਹੀਂ ਦਿੱਤੇ ਜਾਂਦੇ ਸਨ, ਆਰਥਕ ਤੌਰ ਤੇ ਉਹ ਪਹਿਲਾਂ ਹੀ ਕਮਜ਼ੋਰ ਰਹਿ ਗਏ ਸਨ, ਕਿਉਂਕਿ ਉਹਨਾਂ ਨੇ ਕਦੇ ਨਿੱਜੀ ਮੱਲਾਂ ਮਾਰੀਆਂ ਹੀ ਨਹੀਂ ਸਨ। ਜਦੋਂ ਸਾਰੇ ਗੁਰਦੁਆਰੇ ਵੀ ਉਹਨਾਂ ਕੋਲੋਂ ਖੋਹ ਲਏ ਗਏ ਅਤੇ ਪੁਜਾਰੀਆਂ ਨੇ ਗੁਰਦੁਆਰਿਆਂ ਵਿਚ, ਇਹਨਾਂ ਦੇ ਵੜਨ ਤੇ ਵੀ ਪਾਬੰਦੀਆਂ ਲਾ ਦਿੱਤੀਆਂ ਤਾਂ ਇਹ ਸਰਵ-ਪੱਖੀ ਅਧੋਗਤੀ ਵੱਲ ਧਕੇਲੇ ਗਏ—ਵਿਦਿਅਕ, ਧਾਰਮਿਕ, ਸਮਾਜਿਕ ਅਤੇ ਆਰਥਿਕ ਅਧੋਗਤੀ ਵੱਲ।

ਪਰ ਇਸ ਸਮੇਂ ਦੌਰਾਨ ਵੀ ਉਹਨਾਂ ਨੇ ਆਪਣੀ ਖ਼ੁਦਦਾਰੀ ਕਾਇਮ ਰੱਖੀ ਅਤੇ ਸਿਵਾਏ ਅਕਾਲ ਪੁਰਖ ਤੋਂ ਕਿਸੇ ਦੀ ਅਧੀਨਗੀ ਸਵੀਕਾਰ ਨਹੀਂ ਕੀਤੀ। ਜਾਰਜ ਫਾਰਸਟਰ ਦਾ ਆਪਣੀ ਪੁਸਤਕ 'ਬੰਗਾਲ ਤੋਂ ਇੰਗਲੈਂਡ ਤੱਕ ਦਾ ਸਫ਼ਰ' ਵਿਚਲਾ ਕਥਨ, ਉਦੋਂ ਰੰਘਰੇਟਿਆਂ ਤੇ ਐਨ ਢੁਕਵਾਂ ਹੋ ਨਿਬੜਦਾ ਹੈ, ਜਦੋਂ ਉਹ ਲਿਖਦਾ ਹੈ-

> "ਮੈਨੂੰ ਸਿੰਘ ਬੜੇ ਖ਼ੁਦਦਾਰ ਅਤੇ ਚੜ੍ਹਦੀ ਕਲਾ ਵਾਲੇ ਮਨੁੱਖ ਲੱਗਦੇ ਹਨ। ਇਕ ਵਾਰ ਮੈਂ ਇਕ ਘੋੜ-ਸਵਾਰ ਸਿੱਖ ਦੇ ਨਾਲ ਕਈ ਦਿਨ ਸਫ਼ਰ ਕੀਤਾ। ਭਾਵੇਂ ਮੈਂ ਉਸ ਨਾਲ ਜਾਣ-ਪਛਾਣ ਬਣਾਉਣ ਦੀ ਕਈ ਵਾਰੀ ਪਹਿਲ ਕੀਤੀ ਪਰ ਉਸ ਨੇ ਹਰ ਵਾਰ ਮੇਰੇ ਵੱਲ ਬਹੁਤ ਹੀ ਬੇ-ਪ੍ਰਵਾਹੀ ਵਿਖਾਈ, ਜਦੋਂ ਮੈਂ ਬੜੇ ਸਤਿਕਾਰ ਨਾਲ ਉਸ ਨੂੰ ਪੁੱਛਿਆ ਕਿ ਉਹ ਕਿਸ ਦਾ ਨੌਕਰ ਹੈ? ਤਾਂ ਉਸ ਨੇ ਜੋ ਉੱਤਰ ਦਿੱਤਾ, ਉਸ ਤੋਂ ਸਮੁੱਚੀ ਸਿੱਖ ਕੌਮ ਦਾ ਚਰਿੱਤਰ ਬੜੀ ਸਪੱਸ਼ਟਤਾ ਨਾਲ ਉਘੜਦਾ ਹੈ। ਉੱਤਰ ਦੇਣ ਸਮੇਂ ਦਾ ਬੋਲ, ਲਹਿਜੇ ਅਤੇ ਚਿਹਰੇ ਦੀ ਰੰਗਤ ਤੋਂ ਉਸ ਦਾ ਅੰਦਰ ਅਜ਼ਾਦੀ ਤੇ ਆਤਮ-ਵਿਸ਼ਵਾਸ ਦੀ ਦ੍ਰਿੜ੍ਹਤਾ ਨਾਲ ਭਖਦਾ ਮਾਲੂਮ ਹੁੰਦਾ ਸੀ। ਉਸ ਨੇ ਕਿਹਾ ਕਿ ਉਹ ਦੁਨੀਆਂ ਦੀ ਕਿਸੇ ਤੜੀ ਤਾਕਤ ਨੂੰ ਨਹੀਂ ਪਛਾਣਦਾ। ਉਸ ਨੂੰ ਤਾਂ ਕੇਵਲ ਆਪਣੇ ਸਤਿਗੁਰੂ ਦੀ ਕਾਣ ਹੈ, ਜਿਸ ਦਾ ਉਹ ਸੇਵਕ ਹੈ।"

ਬਿਲਕੁਲ ਹੀ ਅਜਿਹੀ ਭਾਵਨਾ ਵਾਲੇ ਸ਼ਬਦ ਮੇਰੇ ਮਾਮਾ, ਸ. ਬਿਸ਼ਨ ਸਿੰਘ ਜੀ ਨੇ ਇਕ ਵਾਰ ਮੈਨੂੰ ਕਹੇ ਸਨ, ਜਦੋਂ ਮੈਂ ਉਹਨਾਂ ਨੂੰ ਦੱਸਿਆ ਸੀ ਕਿ ਮੇਰੇ ਅਮਕੇ ਜਮਾਤੀ ਦੇ ਮਾਤਾ-ਪਿਤਾ ਬੜੇ ਅਮੀਰ ਹਨ ਤਾਂ ਉਹਨਾਂ ਦਾ ਕਹਿਣਾ ਸੀ, "ਉਹ ਵੀ ਅਕਾਲ ਪੁਰਖ ਦੇ ਜਾਚਕ ਹਨ।"

ਅਕਾਲ ਪੁਰਖ ਤੇ ਰੰਘਰੇਟਿਆਂ ਦੀ ਅਜਿਹੀ ਆਸਥਾ ਕਰ ਕੇ ਹੀ ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਵਿਚ ਅਕਾਲੀ ਫੂਲਾ ਸਿੰਘ ਅਤੇ ਸਮੁੱਚੇ ਰੰਘਰੇਟਿਆਂ ਨੂੰ ਅਕਾਲੀ ਕਿਹਾ ਜਾਣ ਲੱਗ ਪਿਆ ਸੀ। ਉਪ੍ਰੋਕਤ ਪ੍ਰਸਥਿਤੀਆਂ ਤੋਂ ਹੀ ਪ੍ਰਭਾਵਤ ਹੋ ਕੇ ਅੰਗਰੇਜ਼ਾਂ ਨੂੰ ਰੰਘਰੇਟਿਆਂ ਬਾਰੇ ਪੁਨਰ-ਵਿਚਾਰ ਕਰਨ ਲਈ ਮਜ਼ਬੂਰ ਹੋਣਾ ਪਿਆ। ਜਾਪਦਾ ਹੈ ਕਿ ਕਿਸੇ ਵੇਲੇ ਦੇ ਪੰਥ ਪ੍ਰਕਾਸ਼ ਦੇ ਇਹ ਸ਼ਬਦ ਵੀ ਰੰਘਰੇਟਿਆਂ ਦੀ ਹੀ ਖ਼ੁਦਦਾਰੀ ਨੂੰ ਬਿਆਨ ਕਰਨ ਲਈ ਲਿਖੇ ਗਏ ਸਨ—

ਕਾਣ ਨ ਕਾਹੂੰ ਕੀ ਇਹੁ ਰਾਖਤ।
ਸਹਿਨ ਸਾਹਿ ਖ਼ੁਦ ਹੀ ਕੋ ਭਾਖਤ।
ਔਰ ਸਬਨ ਕੋ ਜੀਵ ਚੁਰਾਸੀ।
ਮਾਨਤ ਆਪ ਭਈਂ ਅਬਨਾਸੀ। (ਪੰਨਾ ੭੨੯)

ਜਦੋਂ ਗਹਿਰੀ ਪਰਖ ਤੋਂ ਬਾਅਦ ਅੰਗਰੇਜ਼ ਨੇ ਰੰਘਰੇਟਿਆਂ ਦੀਆਂ ਵੱਖਰੀਆਂ ਪਲਟਨਾਂ ਸਥਾਪਤ ਕਰ ਦਿੱਤੀਆਂ ਤਾਂ ਰੰਘਰੇਟਾ ਫਿਰ ਉਠਿਆ, ਇਸ ਨੇ ਬਹਾਦਰੀ ਦੇ ਵਿਲੱਖਣ ਕੀਰਤੀਮਾਨ ਸਥਾਪਤ ਕਰ ਕੇ ਬਹਾਦਰੀ ਦੇ ਤਮਗੇ ਹਾਸਲ ਕੀਤੇ ਅਤੇ ਫ਼ੌਜੀ ਜਗੀਰਾਂ ਹਾਸਲ ਕੀਤੀਆਂ। ਪਰ ਇਸ ਵੇਲੇ

ਤੱਕ ਇਹ ਸਭ ਪ੍ਰਾਪਤੀਆਂ ਕਿਸੇ ਇਤਿਹਾਸਕ ਕੌਮ ਦੀਆਂ ਪ੍ਰਾਪਤੀਆਂ ਨਹੀਂ ਸਨ, ਬਲਕਿ ਕਿਸੇ ਜਾਹਲ ਕੌਮ ਦੀਆਂ ਪ੍ਰਾਪਤੀਆਂ ਹੀ ਬਣਾ ਕੇ ਪੇਸ਼ ਕੀਤੀਆਂ ਜਾਂਦੀਆਂ ਰਹੀਆਂ।

ਪ੍ਰਭਾਵਸ਼ਾਲੀ ਲੋਕਾਂ ਨੇ ਤਨਖ਼ਾਹਦਾਰ ਲਿਖਾਰੀਆਂ ਕੋਲੋਂ ਆਪਣੇ, ਆਪਣੇ ਕੁਟੰਬ ਅਤੇ ਬਿਰਾਦਰੀ ਦੇ ਸੋਹਲੇ ਗਵਾਏ, ਇਤਿਹਾਸ ਵਿਚ ਮਰਜ਼ੀ ਦੀਆਂ ਘਟਨਾਵਾਂ ਸਿਰਜਾਅ ਕੇ ਮਰਜ਼ੀ ਦੇ ਪਾਤਰ ਸਥਾਪਤ ਕੀਤੇ। ਇਸ ਚਾਲ ਨਾਲ ਰੰਘਰੇਟਿਆਂ ਦੇ ਕਾਰਨਾਮਿਆਂ ਨੂੰ ਮਿਟਾਉਣ ਦੀ ਕੋਸ਼ਿਸ਼ ਕੀਤੀ ਗਈ। ਪਰ ਇਹ ਚਾਲ ਬਹੁਤੀ ਕਾਮਯਾਬ ਇਸ ਕਰ ਕੇ ਨਹੀਂ ਹੋਈ ਕਿਉਂਕਿ ਜਦੋਂ ਇਹਨਾਂ ਤਨਖਾਹਦਾਰ ਲਿਖਾਰੀਆਂ ਕੋਲੋਂ ਮਨਮਰਜ਼ੀ ਦਾ ਇਤਿਹਾਸ ਲਿਖਵਾਇਆ ਜਾ ਰਿਹਾ ਸੀ ਤਾਂ ਉਸੇ ਵੇਲੇ ਅੰਗਰੇਜ਼ਾਂ ਵਲੋਂ, ਮੁਸਲਮਾਨਾਂ ਵਲੋਂ ਅਤੇ ਭਾਰਤ ਦੇ ਦੂਜੇ ਲੋਕਾਂ ਵਲੋਂ ਵੀ ਇਤਿਹਾਸ ਲਿਖਿਆ ਜਾ ਰਿਹਾ ਸੀ। ਇਸ ਲਈ ਰੰਘਰੇਟਿਆਂ ਦੀ ਜਿੰਦਾ-ਦਿਲੀ ਨੇ ਇਤਿਹਾਸਕਾਰਾਂ ਨੂੰ ਮਜਬੂਰ ਕਰ ਦਿੱਤਾ ਕਿ ਉਹ ਕਿਤੇ-ਨਾ-ਕਿਤੇ ਉਹਨਾਂ ਦੇ ਕਾਰਨਾਮਿਆਂ ਦੀਆਂ ਝਲਕਾਂ ਛੱਡਦੇ ਜਾਣ। ਬਸ! ਇਹਨਾਂ ਝਲਕਾਰਿਆਂ ਦਾ ਹੀ ਵਿਗਿਆਨਕ ਵਿਸ਼ਲੇਸ਼ਣ ਕਰ ਕੇ, ਇਹ ਇਤਿਹਾਸ ਲਿਖਿਆ ਗਿਆ ਹੈ।

ਸ਼ਾਇਦ ਇਹ ਪੁਸਤਕ ਹੋਂਦ ਵਿਚ ਨਾ ਆਉਂਦੀ ਜੇ ਲੇਖਕ ਦਾ ਆਪਣਾ ਪਰਿਵਾਰ ਅਤੇ ਉਸ ਦੇ ਸੌਹਰਿਆਂ ਦਾ ਪਰਿਵਾਰ ਪੂਰਨ ਗੁਰਸਿੱਖ ਪਰਿਵਾਰ ਨਾ ਹੁੰਦੇ। ਲੇਖਕ ਦਾ ਆਪਣਾ ਪਰਿਵਾਰ ਅਤੇ ਪੂਰਾ ਓੜਮਾ ਕੋੜਮਾ ਕੱਟੜ-ਅੰਮ੍ਰਿਤਧਾਰੀ ਸਿੱਖ ਪਰਿਵਾਰ ਹੈ, ਜਿਸ ਕੋਲ ਸਿੱਖ-ਇਤਿਹਾਸ ਦੀਆਂ ਕਥਾ-ਕਹਾਣੀਆਂ ਤੇ ਰੰਘਰੇਟਿਆਂ ਦੇ ਵੱਖ ਵੱਖ ਕਾਰਨਾਮਿਆਂ ਦੇ ਸਾਕੇ, ਸਦੀਆਂ ਤੋਂ ਸੀਨਾ-ਬਸੀਨਾ ਚਲੀਆਂ ਆ ਰਹੀਆਂ ਪ੍ਰਚੱਲਤ ਕਹਾਣੀਆਂ ਦੇ ਰੂਪ ਵਿਚ ਸਾਂਭੇ ਪਏ ਹਨ।

ਬਚਪਨ ਵਿਚ ਸੁਣੀਆਂ ਇਹਨਾਂ ਕਥਾ ਕਹਾਣੀਆਂ ਦਾ ਜਦੋਂ ਲਿਖਤੀ ਇਤਿਹਾਸ ਨਾਲ ਮਿਲਾਣ ਕੀਤਾ ਗਿਆ ਤਾਂ ਹਰ ਪਹਿਲੂ ਤੇ ਮਿਲਾਵਟ-ਖੋਰੀ ਦੀ ਬਦਬੂ ਦਾ ਅਨੁਭਵ ਕੀਤਾ ਗਿਆ। ਇਸ ਵਿਚ ਜੋ ਕੁਝ ਕਸਰ ਬਾਕੀ ਸੀ ਤਾਂ ਉਹ ਕਰਮ ਸਿੰਘ ਹਿਸਟੋਰੀਅਨ ਦੀ ਗ਼ੈਰ-ਵਿਗਿਆਨਕ ਅਤੇ ਗ਼ੈਰ-ਵਿਸ਼ਲੇਸ਼ਣਾਤਮਿਕ ਲਿਖਤ ਨੇ ਪੂਰੀ ਕਰ ਦਿੱਤੀ। ਮਨ ਹੀ ਮਨ ਇਸ ਇਤਿਹਾਸਕਾਰ ਦੀ ਸੂਝ ਤੇ ਹੱਸਿਆ ਵੀ ਪਰ ਫਿਰ ਰੰਜ ਵੀ ਆਇਆ ਕਿ ਬਾਕੀ ਇਤਿਹਾਸਕਾਰ ਇਹਨਾਂ ਗ਼ਲਤ-ਬਿਆਨੀਆਂ ਦਾ ਜਵਾਬ ਕਿਉਂ ਨਹੀਂ ਦਿੰਦੇ। ਮੈਂ ਕਿਉਂਕਿ ਆਪ ਵਿਗਿਆਨ ਦਾ ਵਿਦਿਆਰਥੀ ਰਿਹਾ ਸੀ, ਇਸ ਲਈ ਸੋਚਦਾ ਸਾਂ ਕਿ ਸ਼ਾਇਦ ਮੈਂ ਇਹਨਾਂ ਗ਼ੈਰ-ਇਤਿਹਾਸਕ ਲਿਖਤਾਂ ਤੇ ਟਿੱਪਣੀ ਕਰਨ ਲਈ ਯੋਗ ਕਲਮ ਨਹੀਂ ਹਾਂ।

ਅੱਜ ਤੋਂ ਕੁਝ ਵਰ੍ਹੇ ਪਹਿਲਾਂ ਮੇਰੇ ਸਤਿਕਾਰਯੋਗ ਸੌਹਰਾ ਸਾਹਿਬ, ਸ. ਧੰਨਾ ਸਿੰਘ ਜੀ 'ਗੁਲਸ਼ਨ', ਰਾਤ ਦਿਨ ਕੁਝ ਨਾ ਕੁਝ ਲਿਖਣ ਵਿਚ ਲੱਗੇ ਰਹੇ ਸਨ। ਉਹਨਾਂ ਦੀ 'ਅੱਜ ਦਾ ਪੰਜਾਬ' ਅਤੇ 'ਸਿੱਖ ਰਾਜਨੀਤੀ' ਨਾਮ ਦੀ ਪੁਸਤਕ ਦਾ ਖਰੜਾ ਤਿਆਰ ਹੋ ਚੁੱਕਾ ਸੀ ਪਰ ਲਿਖਣੋਂ ਉਹ ਹਾਲੇ ਵੀ ਨਹੀਂ ਹਟੇ ਸਨ। ਜਦੋਂ ਮੈਂ ਇਕ ਦਿਨ ਉਹਨਾਂ ਨੂੰ ਪੁੱਛਿਆ ਕਿ ਹੁਣ ਉਹ ਕੀ ਲਿਖ ਰਹੇ ਹਨ ਤਾਂ ਉਹਨਾਂ ਮੈਨੂੰ ਦਸਿਆ ਕਿ ਉਹ ਮਜ਼ਬੀ ਸਿੱਖਾਂ ਦਾ ਇਤਿਹਾਸ ਲਿਖ ਰਹੇ ਹਨ। ਮੇਰੀ ਉਤਸੁਕਤਾ ਜਾਗੀ ਅਤੇ ਮੈਂ ਪੁੱਛ ਹੀ ਲਿਆ ਕਿ ਇਸ ਵੇਲੇ ਕਿਹੜਾ ਪ੍ਰਸੰਗ ਲਿਖ ਰਹੇ ਹੋ ਤਾਂ ਉਹਨਾਂ ਦਸਿਆ ਕਿ ਉਹ ਬਾਬਾ ਬੋਤਾ ਸਿੰਘ ਗਰਜਾ ਸਿੰਘ ਰੰਘਰੇਟੇ ਦਾ ਪ੍ਰਸੰਗ ਲਿਖ ਰਹੇ ਹਨ। ਵਰਤਮਾਨ ਇਤਿਹਾਸਕ ਕਿਤਾਬਾਂ ਤੋਂ ਸਮੱਗਰੀ ਇਕੱਤਰ ਕਰਨ ਤੋਂ ਬਾਅਦ ਉਹਨਾਂ ਵਲੋਂ ਲਿਖਿਆ ਹੋਇਆ ਪ੍ਰਸੰਗ, ਜਦੋਂ ਮੈਨੂੰ ਉਹਨਾਂ ਸੁਣਾਇਆ ਤਾਂ ਜੋ ਮੇਰਾ ਪ੍ਰਤੀਕਰਮ ਸੀ, ਉਸ ਨੂੰ ਸੁਣ ਕੇ ਉਹ ਹੈਰਾਨ ਰਹਿ ਗਏ। ਮੈਂ ਉਹਨਾਂ ਨੂੰ ਜਦੋਂ ਬਾਬਾ ਗਰਜਾ ਸਿੰਘ ਰੰਘਰੇਟੇ ਦੀ ਅਨੰਦਪੁਰ ਸਾਹਿਬ ਤੋਂ ਲੈ ਕੇ ਨਵਾਬ ਕਪੂਰ ਸਿੰਘ ਤੱਕ ਦੇ ਸਮੇਂ ਤੱਕ ਨਿਭਾਈ ਗਈ ਇਤਿਹਾਸਕ ਭੂਮਿਕਾ ਬਾਰੇ ਜ਼ਿਕਰ ਕੀਤਾ ਤਾਂ ਉਹਨਾਂ ਹੈਰਾਨੀ ਨਾਲ ਪੁੱਛਿਆ ਕਿ ਤੈਨੂੰ ਇਹ ਕਿਸ ਤਰ੍ਹਾਂ ਪਤਾ ਹੈ। ਮੈਂ ਉਹਨਾਂ ਨੂੰ ਦਸਿਆ ਕਿ ਮੈਂ ਤਾਂ ਤੀਜੀ ਜਮਾਤ ਤੋਂ ਲੈ ਕੇ ਗੁਰੂ-ਘਰ ਨਾਲ ਅਤੇ ਗੁਰ-ਇਤਿਹਾਸ ਨਾਲ ਜੁੜਿਆ ਹੋਇਆ ਹਾਂ, ਇਸ

ਇਤਿਹਾਸ' ਭਾਗ ਪਹਿਲਾ, ਵਿਚ ਕੇਵਲ ਸੰਨ ੧੯੫੦ ਈਸਵੀ ਤਕ ਦਾ ਰੰਘਰੇਟਿਆਂ ਦਾ ਇਤਿਹਾਸ ਛਾਪਿਆ ਜਾ ਰਿਹਾ ਹੈ। ਇਸ ਸਮੇਂ ਤਕ ਦੇ ਕੇਵਲ ਕੁਝ ਕੁ ਰੰਘਰੇਟਿਆਂ ਦੇ ਇਤਿਹਾਸਕ ਕਾਰਨਾਮੇ ਜੋ ਕਿ ਹਰ-ਬਸ਼ਰ ਨੂੰ ਯਾਦ ਰਹਿਣੇ ਚਾਹੀਦੇ ਹਨ, ਹੀ ਛਪਵਾਏ ਜਾ ਰਹੇ ਹਨ ਜਿਸ ਨਾਲ ਰੰਘਰੇਟਿਆਂ ਦੇ ਪੁਰਾਤਨ ਇਤਿਹਾਸ ਤੇ ਇਕ ਪੰਛੀ-ਝਾਤ ਵੱਜ ਸਕਦੀ ਹੈ। ਇਹ ਇਸ ਸਮੇਂ ਤੱਕ ਦੇ ਕੁਲ ਰੰਘਰੇਟਿਆਂ ਦਾ ਸਮੁੱਚਾ ਇਤਿਹਾਸ ਨਹੀਂ ਹੈ। ਇਸ ਦੀ ਸੰਪੂਰਨਤਾ ਲਈ ਬਹੁਤ ਵੱਡੇ ਪ੍ਰਯਾਸ ਦੀ ਲੋੜ ਹੈ।

ਮੈਂ ਕਈ ਨਿਸ਼ਚਿਤ ਸਿੱਟਿਆਂ ਤੇ ਪਹੁੰਚ ਚੁੱਕਿਆ ਸਾਂ ਪਰ ਜਦੋਂ ਵੀ ਕਦੀ ਬਾਬਾ ਜੀਵਨ ਸਿੰਘ ਜੀ ਵਾਲੇ ਕਾਂਡ ਨੂੰ ਛੂਹਣ ਦੀ ਕੋਸ਼ਿਸ਼ ਕਰਦਾ ਤਾਂ ਹਰ ਵਾਰੀ ਹੌਸਲਾ ਛੱਡ ਬਹਿੰਦਾ। ਇਸ ਇਤਿਹਾਸ ਦੇ ਐਡੇ ਵੱਡੇ ਪਾਤਰ ਦੀ ਵਡਿਆਈ ਲਈ ਐਨੇ ਸ਼ਬਦ ਕਿੱਥੋਂ ਲਿਆਉਂਦਾ? ਇਸ ਕਾਂਡ ਲਈ ਅਥਾਹ ਇਕਾਗਰਤਾ, ਲਗਨ, ਡੂੰਘੀ ਨੀਝ, ਭਗਤੀ ਭਾਵਨਾ ਅਤੇ ਖੁਲ੍ਹੇ ਸਮੇਂ ਦੀ ਲੋੜ ਸੀ। ਸੋਚਦਾ ਸਾਂ ਇਹ ਕਾਂਡ ਤਿੰਨ-ਚਾਰ ਮਹੀਨਿਆਂ ਦੀ ਛੁੱਟੀ ਲੈ ਕੇ ਲਿਖਾਂ ਪਰ ਸਰਕਾਰ ਨੇ ਆਪਣੇ ਆਪ ਹੀ ਇਹ ਸਮਾਂ ਉਪਲਬਧ ਕਰਵਾ ਦਿੱਤਾ। ਇਸ ਸਮੇਂ ਦਾ ਭਰਪੂਰ ਲਾਭ ਉਠਾ ਕੇ ਹੱਥਲੀ ਪੁਸਤਕ ਮੁਕੰਮਲ ਕੀਤੀ ਹੈ। ਇਸ ਵਿਚ ਹਾਲੀ ਬਹੁਤ ਸਾਰੀਆਂ ਤਰੁੱਟੀਆਂ ਵੀ ਮਹਿਸੂਸ ਕਰਦਾ ਹਾਂ, ਪਰ ਹਰ ਪਾਸਿਉਂ ਹੀ ਇਸ ਪੁਸਤਕ ਨੂੰ ਲੋਕਾਂ ਦੇ ਹੱਥਾਂ ਵਿਚ ਸ਼ੀਘਰ ਪਹੁੰਚਾਉਣ ਲਈ ਸਿਫਾਰਸ਼ਾਂ ਪੁੱਜ ਰਹੀਆਂ ਹਨ, ਜਿਨ੍ਹਾਂ ਵਿਚੋਂ ਸਰਦਾਰੇ-ਕੌਮ ਸ. ਬੂਟਾ ਸਿੰਘ ਜੀ, ਸ. ਕੇਵਲ ਸਿੰਘ ਜੀ ਐਮ.ਪੀ., ਸ. ਜੋਗਿੰਦਰ ਸਿੰਘ ਜੀ ਮਾਨ, ਮੰਤਰੀ ਪੰਜਾਬ ਸਰਕਾਰ, ਸ੍ਰੀ ਲੇਖ ਰਾਜ ਜੀ ਪ੍ਰਵਾਨਾ, ਸ. ਦਲਬੀਰ ਸਿੰਘ 'ਵਰਿਆਮ ਇਕੇਲਾ' ਅਤੇ ਹੋਰ ਅਨੇਕਾਂ ਮਿੱਤਰਾਂ ਅਤੇ ਸ਼ੁਭ-ਚਿੰਤਕਾਂ ਵਲੋਂ ਜ਼ੋਰ ਪਾਏ ਜਾਣ ਕਰ ਕੇ ਇਸ ਪੁਸਤਕ ਨੂੰ ਤੁਰੰਤ ਛਪਵਾਉਣ ਦਾ ਨਿਰਣਾ ਕੀਤਾ ਗਿਆ ਹੈ।

ਬੜੀ ਤੀਬਰ ਇੱਛਾ ਹੈ ਕਿ ਇਸ ਇਤਿਹਾਸ ਦੀ ਸੰਪੂਰਨਤਾ ਲਈ ਲਾਹੌਰ, ਕਲਕੱਤਾ ਅਤੇ ਜੈਪੁਰ ਦੀਆਂ ਲਾਇਬਰੇਰੀਆਂ ਤੋਂ ਇਲਾਵਾ ਫਰੰਟੀਅਰ, ਅਫ਼ਗਾਨਿਸਤਾਨ ਅਤੇ ਸ੍ਰੀਨਗਰ ਆਦਿ ਥਾਵਾਂ ਤੋਂ ਇਤਿਹਾਸਕ ਤੱਥਾਂ ਦੀ ਭਾਲ ਕਰਾਂ ਤਾਂ ਕਿ ਕੌਮ ਦੀ ਮੁਕੰਮਲ ਤਸਵੀਰ ਉਘੜ ਕੇ ਸਾਹਮਣੇ ਆ ਸਕੇ, ਪਰ ਇਸ ਸਭ ਕਾਸੇ ਲਈ ਮੁਕੰਮਲ ਨਿਸ਼ਚਿੰਤਤਾ ਦੀ ਲੋੜ ਹੈ।

ਪੁਸਤਕ ਦੇ ਭਾਗ ਦੂਜਾ ਵਿਚ ਹਰ ਖੇਤਰ ਦੇ ਰੰਘਰੇਟਿਆਂ ਦੀਆਂ ਵਿਸਥਾਰ ਪੂਰਵਕ ਉਪਲਬਧੀਆਂ ਦੇਣ ਅਤੇ ਫਿਰ ਇਕ ਸੰਖੇਪ ਡਾਇਰੈਕਟਰੀ ਦੇਣ ਦਾ ਵੀ ਇਰਾਦਾ ਰੱਖਦਾ ਹਾਂ, ਜਿਸ ਤੋਂ ਸਿੱਖੀ ਦੇ ਵਾਰਸਾਂ ਦੀ ਸਮੁੱਚੀ ਕੌਮ ਵਿਚ ਮਾਨਸਿਕ ਯਕ-ਜਹਿਤੀ ਅਤੇ ਸਵੈਮਾਨ ਦਾ ਅਹਿਸਾਸ ਉਜਾਗਰ ਹੋਵੇ। ਸ਼ਾਲਾ! ਸਮਾਂ ਵਫ਼ਾ ਕਰੇ।

ਮਿਤੀ ੩ ਜੁਲਾਈ ੧੯੯੩

**ਨਰੰਜਨ ਆਰਿਫ਼ੀ**

ਬੀ.ਏ. (ਆਨਰਜ਼), ਐਮ.ਏ., ਐਲ.ਐਲ.ਬੀ.,

ਫੈਲੋ ਭਾਰਤੀਯ ਦਲਿੱਤ ਸਾਹਿਤ ਅਕੈਡਮੀ

ਇਤਿਹਾਸ' ਭਾਗ ਪਹਿਲਾ, ਵਿਚ ਕੇਵਲ ਸੰਨ ੧੯੫੦ ਈਸਵੀ ਤਕ ਦਾ ਰੰਘਰੇਟਿਆਂ ਦਾ ਇਤਿਹਾਸ ਛਾਪਿਆ ਜਾ ਰਿਹਾ ਹੈ। ਇਸ ਸਮੇਂ ਤਕ ਦੇ ਕੇਵਲ ਕੁਝ ਕੁ ਰੰਘਰੇਟਿਆਂ ਦੇ ਇਤਿਹਾਸਕ ਕਾਰਨਾਮੇ ਜੋ ਕਿ ਹਰ-ਬਸ਼ਰ ਨੂੰ ਯਾਦ ਰਹਿਣੇ ਚਾਹੀਦੇ ਹਨ, ਹੀ ਛਪਵਾਏ ਜਾ ਰਹੇ ਹਨ ਜਿਸ ਨਾਲ ਰੰਘਰੇਟਿਆਂ ਦੇ ਪੁਰਾਤਨ ਇਤਿਹਾਸ ਤੇ ਇਕ ਪੰਛੀ-ਝਾਤ ਵੱਜ ਸਕਦੀ ਹੈ। ਇਹ ਇਸ ਸਮੇਂ ਤੱਕ ਦੇ ਕੁਲ ਰੰਘਰੇਟਿਆਂ ਦਾ ਸਮੁੱਚਾ ਇਤਿਹਾਸ ਨਹੀਂ ਹੈ। ਇਸ ਦੀ ਸੰਪੂਰਨਤਾ ਲਈ ਬਹੁਤ ਵੱਡੇ ਪੁਰਸ਼ਾਰਥ ਦੀ ਲੋੜ ਹੈ।

ਮੈਂ ਕਈ ਨਿਸ਼ਚਿਤ ਸਿੱਟਿਆਂ ਤੇ ਪਹੁੰਚ ਚੁੱਕਿਆ ਸਾਂ ਪਰ ਜਦੋਂ ਵੀ ਕਦੀ ਬਾਬਾ ਜੀਵਨ ਸਿੰਘ ਜੀ ਵਾਲੇ ਕਾਂਡ ਨੂੰ ਛੂਹਣ ਦੀ ਕੋਸ਼ਿਸ਼ ਕਰਦਾ ਤਾਂ ਹਰ ਵਾਰੀ ਹੌਂਸਲਾ ਛੱਡ ਬਹਿੰਦਾ। ਸਿੱਖ-ਇਤਿਹਾਸ ਦੇ ਐਡੇ ਵੱਡੇ ਪਾਤਰ ਦੀ ਵਡਿਆਈ ਲਈ ਐਨੇ ਸ਼ਬਦ ਕਿੱਥੋਂ ਲਿਆਉਂਦਾ? ਇਸ ਕਾਂਡ ਲਈ ਅਥਾਹ ਇਕਾਗਰਤਾ, ਲਗਨ, ਡੂੰਘੀ ਨੀਝ, ਭਗਤੀ ਭਾਵਨਾ ਅਤੇ ਖੁਲ੍ਹੇ ਸਮੇਂ ਦੀ ਲੋੜ ਸੀ। ਸੋਚਦਾ ਸਾਂ ਇਹ ਕਾਂਡ ਤਿੰਨ-ਚਾਰ ਮਹੀਨਿਆਂ ਦੀ ਛੁੱਟੀ ਲੈ ਕੇ ਲਿਖਾਂ ਪਰ ਸਰਕਾਰ ਨੇ ਆਪਣੇ ਆਪ ਹੀ ਇਹ ਸਮਾਂ ਉਪਲਬਧ ਕਰਵਾ ਦਿੱਤਾ। ਇਸ ਸਮੇਂ ਦਾ ਭਰਪੂਰ ਲਾਭ ਉਠਾ ਕੇ ਹੱਥਲੀ ਪੁਸਤਕ ਮੁਕੰਮਲ ਕੀਤੀ ਹੈ। ਇਸ ਵਿਚ ਹਾਲੀ ਬਹੁਤ ਸਾਰੀਆਂ ਤਰੁੱਟੀਆਂ ਵੀ ਮਹਿਸੂਸ ਕਰਦਾ ਹਾਂ, ਪਰ ਹਰ ਪਾਸਿਉਂ ਹੀ ਇਸ ਪੁਸਤਕ ਨੂੰ ਲੋਕਾਂ ਦੇ ਹੱਥਾਂ ਵਿਚ ਸ਼ੀਘਰ ਪਹੁੰਚਾਉਣ ਲਈ ਸਿਫ਼ਾਰਸ਼ਾਂ ਪੁੱਜ ਰਹੀਆਂ ਹਨ, ਜਿਨ੍ਹਾਂ ਵਿਚੋਂ ਸਰਦਾਰੇ-ਕੌਮ ਸ. ਬੂਟਾ ਸਿੰਘ ਜੀ, ਸ. ਕੇਵਲ ਸਿੰਘ ਜੀ ਐਮ.ਪੀ., ਸ. ਜੋਗਿੰਦਰ ਸਿੰਘ ਜੀ ਮਾਨ, ਮੰਤਰੀ ਪੰਜਾਬ ਸਰਕਾਰ, ਸ੍ਰੀ ਲੇਖ ਰਾਜ ਜੀ ਪ੍ਰਵਾਨਾ, ਸ. ਦਲਬੀਰ ਸਿੰਘ 'ਵਰਿਆਮ ਇਕੇਲਾ' ਅਤੇ ਹੋਰ ਅਨੇਕਾਂ ਮਿੱਤਰਾਂ ਅਤੇ ਸ਼ੁਭ-ਚਿੰਤਕਾਂ ਵਲੋਂ ਜ਼ੋਰ ਪਾਏ ਜਾਣ ਕਰ ਕੇ ਇਸ ਪੁਸਤਕ ਨੂੰ ਤੁਰੰਤ ਛਪਵਾਉਣ ਦਾ ਨਿਰਣਾ ਕੀਤਾ ਗਿਆ ਹੈ।

ਬੜੀ ਤੀਬਰ ਇੱਛਾ ਹੈ ਕਿ ਇਸ ਇਤਿਹਾਸ ਦੀ ਸੰਪੂਰਨਤਾ ਲਈ ਲਾਹੌਰ, ਕਲਕੱਤਾ ਅਤੇ ਜੈਪੁਰ ਦੀਆਂ ਲਾਇਬਰੇਰੀਆਂ ਤੋਂ ਇਲਾਵਾ ਫਰੰਟੀਅਰ, ਅਫ਼ਗਾਨਿਸਤਾਨ ਅਤੇ ਸ੍ਰੀਨਗਰ ਆਦਿ ਥਾਵਾਂ ਤੋਂ ਇਤਿਹਾਸਕ ਤੱਥਾਂ ਦੀ ਭਾਲ ਕਰਾਂ ਤਾਂ ਕਿ ਕੌਮ ਦੀ ਮੁਕੰਮਲ ਤਸਵੀਰ ਉਘੜ ਕੇ ਸਾਹਮਣੇ ਆ ਸਕੇ, ਪਰ ਇਸ ਸਭ ਕਾਸੇ ਲਈ ਮੁਕੰਮਲ ਨਿਸ਼ਚਿੰਤਤਾ ਦੀ ਲੋੜ ਹੈ।

ਪੁਸਤਕ ਦੇ ਭਾਗ ਦੂਜਾ ਵਿਚ ਹਰ ਖੇਤਰ ਦੇ ਰੰਘਰੇਟਿਆਂ ਦੀਆਂ ਵਿਸਥਾਰ ਪੂਰਵਕ ਉਪਲਬਧੀਆਂ ਦੇਣ ਅਤੇ ਫਿਰ ਇਕ ਸੰਖੇਪ ਡਾਇਰੈਕਟਰੀ ਦੇਣ ਦਾ ਵੀ ਇਰਾਦਾ ਰੱਖਦਾ ਹਾਂ, ਜਿਸ ਤੋਂ ਸਿੱਖੀ ਦੇ ਵਾਰਸਾਂ ਦੀ ਸਮੁੱਚੀ ਕੌਮ ਵਿਚ ਮਾਨਸਿਕ ਯਕ-ਜਹਿਤੀ ਅਤੇ ਸਵੈਮਾਨ ਦਾ ਅਹਿਸਾਸ ਉਜਾਗਰ ਹੋਵੇ। ਸ਼ਾਲਾ! ਸਮਾਂ ਵਫ਼ਾ ਕਰੇ।

ਮਿਤੀ ੩ ਜੁਲਾਈ ੧੯੯੩

**ਨਰੰਜਨ ਆਰਿਫ਼ੀ**

ਬੀ.ਏ. (ਆਨਰਜ਼), ਐਮ.ਏ., ਐਲ.ਐਲ.ਬੀ,

ਫੈਲੋ ਭਾਰਤੀਯ ਦਲਿੱਤ ਸਾਹਿਤ ਅਕੈਡਮੀ

# ਧੰਨਵਾਦ

ਉਹਨਾਂ ਸਭ ਸੱਜਣਾਂ-ਮਿੱਤਰਾਂ ਦਾ ਜੋ ਵਕਤਨ-ਬ-ਵਕਤਨ, ਸੰਬੰਧਤ ਕਿਤਾਬਾਂ ਦੀ ਦੱਸ ਪਾ ਕੇ ਜਾਂ ਸੰਬੰਧਤ ਕਿਤਾਬਾਂ ਉਧਾਰੀਆਂ ਦੇ ਕੇ ਮੈਨੂੰ ਨਿਵਾਜਦੇ ਰਹੇ, ਜਿਸ ਕਰਕੇ ਮੈਂ ਉਚਿਤ ਸੋਧ ਪ੍ਰਾਪਤ ਕਰ ਸਕਿਆ ਹਾਂ। ਮੈਂ ਉਹਨਾਂ ਦੋਸਤਾਂ-ਮਿੱਤਰਾਂ ਦਾ ਵੀ ਬੜਾ ਧੰਨਵਾਦੀ ਹਾਂ, ਜਿਨ੍ਹਾਂ ਮੇਰੀ ਖੋਜ ਦੇ ਸਿੱਟਿਆਂ ਨੂੰ ਬੜੇ ਧਿਆਨ ਨਾਲ ਸੁਣਿਆ ਅਤੇ ਫਿਰ ਮੇਰੀ ਸੋਚ ਦੀ ਹੌਂਸਲਾ-ਅਫ਼ਜ਼ਾਈ ਕੀਤੀ।

ਮੇਰੀ ਲਗਨ ਨੂੰ ਜੇ ਡਾ. ਲੇਖ ਰਾਜ ਪ੍ਰਵਾਨਾ ਨੇ ਹੱਲਾ-ਸ਼ੇਰੀ ਨਾ ਦਿੱਤੀ ਹੁੰਦੀ ਤਾਂ ਸ਼ਾਇਦ ਮੈਂ ਏਨੀ ਛੇਤੀ ਹਥਲਾ ਕਾਰਜ ਸਿਰੇ ਨਾ ਚੜ੍ਹਾ ਸਕਦਾ। ਮੈਂ ਸ. ਜੋਗਿੰਦਰ ਸਿੰਘ ਮਾਨ੍ਹ ਮੰਤਰੀ ਪੰਜਾਬ ਸਰਕਾਰ ਦਾ ਵੀ ਦਿਲੋਂ ਧੰਨਵਾਦੀ ਹਾਂ, ਜਿਨ੍ਹਾਂ ਨੇ ਮੈਨੂੰ ਹੱਥਲੀ ਕਿਤਾਬ ਤੁਰੰਤ ਛਪਵਾਉਣ ਦੀ ਪ੍ਰੇਰਨਾ ਦਿੱਤੀ। ਪਰ ਮੈਂ ਆਪਣੇ ਅਜੀਜ਼ ਅਤੇ ਦੋਸਤ ਸ. ਦਿਲਬੀਰ ਸਿੰਘ ਜ਼ਿਲ੍ਹਾ ਭਾਸ਼ਾ ਅਫ਼ਸਰ ਫਿਰੋਜ਼ਪੁਰ ਦਾ ਬਹੁਤ ਬਹੁਤ ਧੰਨਵਾਦੀ ਹਾਂ, ਜਿਨ੍ਹਾਂ ਨੇ ਕਈ ਦਿਨ ਰਾਤਾਂ ਲਾ ਕੇ ਮੇਰੇ ਖਰੜੇ ਨੂੰ ਅੰਤਿਮ ਰੂਪ ਦੇਣ ਵਿਚ ਮੇਰੀ ਅਥਾਹ ਸਹਾਇਤਾ ਕੀਤੀ।

ਮੈਂ ਆਪਣੇ ਪ੍ਰਸ਼ੰਸਕਾਂ, ਸਹਾਇਕਾਂ, ਪ੍ਰੀਤੀਵਾਨਾਂ ਅਤੇ ਉਹਨਾਂ ਸਭ ਦੋਸਤਾਂ ਦਾ ਵੀ ਬਹੁਤ ਧੰਨਵਾਦੀ ਹਾਂ, ਜਿਨ੍ਹਾਂ ਨੇ ਮੇਰੇ ਖਰੜੇ ਦੇ ਕੁਝ ਭਾਗਾਂ ਨੂੰ ਟਾਈਪ ਕੀਤਾ, ਫ਼ੋਟੋ ਕਾਪੀਆਂ ਕਰਵਾਈਆਂ ਅਤੇ ਆਪਣੇ ਵੱਡਮੁੱਲੇ ਸੁਝਾਵਾਂ ਨਾਲ ਮੈਨੂੰ ਨਿਵਾਜਿਆ। ਇਸੇ ਲੜੀ ਵਿਚ ਮੈਂ ਸਰਦਾਰ ਤੇਜ ਸਿੰਘ ਨਾਇਬ ਤਹਿਸੀਲਦਾਰ ਦਾ ਵੀ ਧੰਨਵਾਦੀ ਹਾਂ ਜਿਨ੍ਹਾਂ ਨੇ ਬਹੁਤ ਸਾਰੇ ਪੈਸੇ ਆਪਣੀ ਜੇਬ ਵਿਚੋਂ ਖਰਚੇ।

ਮੈਂ ਆਪਣੀ ਪਤਨੀ ਸ੍ਰੀਮਤੀ ਸੁਖਵਿੰਦਰ ਕੌਰ ਦਾ ਵੀ ਅਤਿ ਧੰਨਵਾਦੀ ਹਾਂ, ਜਿਨ੍ਹਾਂ ਨੇ ਮੈਨੂੰ ਪੜ੍ਹਦਿਆਂ-ਲਿਖਦਿਆਂ ਹੋਇਆਂ ਅਤੇ ਵੱਖ ਵੱਖ ਥਾਵਾਂ ਤੇ ਜਾ ਕੇ ਸੰਬੰਧਤ ਸਾਮਗਰੀ ਇਕੱਠੀ ਕਰਨ ਦੇ ਮਕਸਦ ਲਈ ਜਾਣ ਵੇਲੇ ਮੇਰਾ ਹਮੇਸ਼ਾ ਸਾਥ ਦਿੱਤਾ ਅਤੇ ਸਦਾ ਮੇਰੇ ਕੰਮ ਨੂੰ ਆਪਣੇ ਲਈ ਲਾਹੇਵੰਦ ਕੰਮ ਜਾਤਾ।

**ਨਰੰਜਨ ਆਰਿਫ਼ੀ**

# ਰੰਘੜ ਅਤੇ ਰੰਘਰੇਟਾ ਸ਼ਬਦ ਦੀ ਉਤਪਤੀ

ਅਕਬਰ ਮਹਾਨ (ਰਾਜ ਕਾਲ ੧੫੫੬-੧੬੦੫) ਨੇ ਆਪਣੀਆਂ ਅੱਖਾਂ ਨਾਲ ਇਹ ਦੇਖਿਆ ਸੀ ਕਿ ਕਿਸ ਤਰ੍ਹਾਂ ਉਸ ਦੇ ਪਿਤਾ ਹਿਮਾਯੂੰ ਨੇ ਤੁਰਕੀਆਂ, ਫ਼ਾਰਸੀਆਂ, ਅਫ਼ਗਾਨਾਂ, ਤੁਰਕਮਾਨਾਂ ਅਤੇ ਉਜ਼ਬੇਕਾਂ ਦੀ ਰਲਵੀਂ-ਮਿਲਵੀਂ ਪੰਜ-ਭਾਂਤੀ ਥੋੜ੍ਹੀ ਜਿਹੀ ਫ਼ੌਜ ਨਾਲ ਹੀ, ਜੋ ਕਿ ਉਸ ਲਈ ਲੜਨ-ਮਰਨ ਨੂੰ ਤਿਆਰ ਸੀ, ਉਸ ਵੇਲੇ ਦੇ ਸਾਰੇ ਦਾਅਵੇਦਾਰਾਂ ਨੂੰ ਹਰਾ ਕੇ ਦਿੱਲੀ 'ਤੇ ਕਬਜ਼ਾ ਕਰ ਲਿਆ ਸੀ। ਉਸ ਨੇ ਇਹ ਵੀ ਵੇਖਿਆ ਸੀ ਕਿ ਹੇਮੂੰ ਦੀ ਥੋੜ੍ਹੀ ਜਿਹੀ ਫ਼ੌਜ ਹੀ, ਜੋ ਕਿ ਉਸ ਲਈ ਲੜਨ-ਮਰਨ ਨੂੰ ਤਿਆਰ ਸੀ, ਪਾਣੀਪਤ ਦੇ ਮੈਦਾਨ ਵਿਚ ਉਸ ਨੂੰ, ਉਸ ਦੀ ਕਈ ਗੁਣਾਂ ਵੱਡੀ ਫ਼ੌਜ ਹੋਣ ਕੇ ਬਾਵਜੂਦ ਵੀ ਹਰਾ ਹੀ ਦੇਣ ਵਾਲੀ ਸੀ, ਜਦੋਂ ਕਿ ਉਸ ਦੀ ਅੱਖ ਵਿਚ ਅਚਾਨਕ ਤੀਰ ਲੱਗ ਗਿਆ ਅਤੇ ਫ਼ੌਜ ਭਗੌੜੀ ਹੋ ਗਈ। ਇਹਨਾਂ ਦੋਵਾਂ ਘਟਨਾਵਾਂ ਦਾ ਉਸ ਦੇ ਦਿਲ ਉਤੇ ਬਹੁਤ ਅਸਰ ਸੀ। ਉਹ ਚਾਹੁੰਦਾ ਸੀ ਕਿ ਹਿੰਦੁਸਤਾਨ ਦਾ ਬਾਦਸ਼ਾਹ ਹੁੰਦਿਆਂ ਹੋਇਆਂ, ਉਹ ਕੋਈ ਅਜਿਹੀ ਫ਼ੌਜ ਤਿਆਰ ਕਰੇ, ਜੋ ਕਿ ਬਾਦਸ਼ਾਹੀਅਤ ਦੇ ਨਾਂ 'ਤੇ ਹੀ ਮਰ ਮਿਟਣ ਨੂੰ ਤਿਆਰ ਹੋਵੇ, ਚਾਹੇ ਬਾਦਸ਼ਾਹ ਉਹਨਾਂ ਦੇ ਵਿਚਕਾਰ ਮੌਜੂਦ ਹੋਵੇ ਜਾਂ ਨਾ।

ਉਸ ਨੇ ਇਹ ਵੀ ਮਹਿਸੂਸ ਕੀਤਾ ਕਿ ਮੁਸਲਮਾਨ ਇਸਲਾਮ ਦੇ ਨਾਂ 'ਤੇ ਵਧੇਰੇ ਲੜ ਸਕਦੇ ਹਨ ਅਤੇ ਹਿੰਦੂ, ਹਿੰਦੂ-ਤਵ ਦੇ ਨਾਂ 'ਤੇ, ਪਰ ਇਹਨਾਂ ਦੋਵਾਂ ਦਾ ਆਪਸ ਵਿਚ ਕਾਫ਼ੀ ਟਕਰਾਅ ਮੌਜੂਦ ਸੀ। ਉਹ ਦੋਵਾਂ ਧਰਮਾਂ ਵਿਚ ਸਮਝੌਤਾ ਕਰਵਾ ਕੇ ਦੋਵਾਂ ਦੀ ਮੁਹਾਰ ਰਾਜ-ਸ਼ਕਤੀ ਦੇ ਹੱਕ ਵਿਚ ਮੋੜਨਾ ਚਾਹੁੰਦਾ ਸੀ।

ਇਸ ਤੋਂ ਇਲਾਵਾ ਜਦੋਂ ਉਸ ਨੇ ੧੫੭੫ ਈ: ਵਿਚ ਫ਼ਤਿਹਪੁਰ ਸੀਕਰੀ ਵਿਚ ਇਬਾਦਤਖ਼ਾਨਾ ਬਣਵਾਇਆ ਤਾਂ ਉਥੇ ਧਾਰਮਿਕ ਬਹਿਸੋ-ਮੁਬਿਹਸਾ ਵੀ ਹੋਣ ਲੱਗਾ ਸੀ। ਇਥੇ ਚੱਲ ਰਹੀਆਂ ਬਹਿਸਾਂ ਨੇ ਅਕਬਰ ਨੂੰ ਰੂੜੀਵਾਦੀ ਇਸਲਾਮ ਧਾਰਾ ਤੋਂ ਵਿਰੱਕਤ ਕਰ ਦਿੱਤਾ ਸੀ। ਉਹਨਾਂ ਦਿਨਾਂ ਵਿਚ ਅਬੁਲ ਫ਼ਜ਼ਲ, ਅਕਬਰ ਦਾ ਧਾਰਮਿਕ ਮਾਮਲਿਆਂ ਦਾ ਸਲਾਹਕਾਰ ਸੀ। ਉਹ ਆਪ ਉਦਾਰ, ਸੂਫ਼ੀ ਵਿਚਾਰਾਂ ਦਾ ਧਾਰਨੀ ਸੀ। ਉਸ ਦਾ ਪਿਤਾ ਸ਼ੇਖ਼ ਮੁਬਾਰਿਕ ਮਹਿੰਦੀ-ਪੰਥੀ ਵਿਚਾਰਾਂ ਦਾ ਅਨੁਯਾਈ ਹੋਣ ਕਰਕੇ ਮੁਲਾਣਿਆਂ ਦੁਆਰਾ ਬਹੁਤ ਖੁਆਰ ਕੀਤਾ ਗਿਆ ਸੀ। ਅਬੁਲ ਫ਼ਜ਼ਲ ਕਿਹਾ ਕਰਦਾ ਸੀ ਕਿ ਸਾਰੇ ਰਸਤੇ ਈਸ਼ਵਰ ਦੀ ਤਰਫ਼ ਹੀ ਲੈ ਜਾਂਦੇ ਹਨ। ਉਸ ਨੇ ਹੀ ਅਕਬਰ ਦੀ ਦਿਲਚਸਪੀ ਗ਼ੈਰ-ਇਸਲਾਮੀ ਧਰਮਾਂ ਵਿਚ ਪੈਦਾ ਕੀਤੀ ਸੀ। ਅਕਬਰ ਨੇ ਇਸ ਦਿਲਚਸਪੀ ਦੀ ਪੂਰਤੀ ਲਈ, ਹਿੰਦੂਆਂ, ਪਾਰਸੀਆਂ, ਜੈਨੀਆਂ ਅਤੇ ਈਸਾਈਆਂ ਦੇ ਧਰਮ ਦਾ ਗਿਆਨ ਪ੍ਰਾਪਤ ਕੀਤਾ। ਅਬੁਲ ਫ਼ਜ਼ਲ ਦੇ ਕਹਿਣ 'ਤੇ ਹੀ ਗੋਆ ਤੋਂ ਪਾਦਰੀਆਂ ਦੇ ਤਿੰਨ ਦਲ ਉਸ ਕੋਲ ਭੇਜੇ ਗਏ ਸਨ। ਇਹਨਾਂ ਵਿਚੋਂ ਇਕ ਦਲ ਦੇ ਨੇਤਾ ਮੋਂਸੇਰਾਰਤੇ ਸਨ, ਅਕਬਰ ਨੇ ਆਪਣੇ ਦਰਬਾਰ ਵਿਚ ਹਿੰਦੂ ਅਤੇ ਪਾਰਸੀ ਪ੍ਰਾਰਥਾਨਵਾਂ ਵੀ ਸ਼ੁਰੂ ਕਰ ਦਿੱਤੀਆਂ ਸਨ।

ਇਸ ਸਭ ਕੁਝ ਦੇ ਵਿਰੋਧ ਵਿਚ ਸੰਨ ੧੫੮੦ ਈ: ਵਿਚ ਅਕਬਰ ਦੇ ਖ਼ਿਲਾਫ਼ ਵਿਦਰੋਹ ਸ਼ੁਰੂ ਹੋ ਗਿਆ। ਵਿਦਰੋਹ ਦੀ ਵਾਗਡੋਰ ਸ਼ੇਖ਼ਾਂ ਦੇ ਹੱਥ ਵਿਚ ਸੀ, ਜਿਨ੍ਹਾਂ ਨੇ ਇਕ ਫ਼ਤਵਾ ਜਾਰੀ ਕਰਕੇ ਅਕਬਰ ਨੂੰ ਕਾਫ਼ਿਰ ਘੋਸ਼ਿਤ ਕਰ ਦਿੱਤਾ ਅਤੇ ਉਸ ਦਾ ਤਖ਼ਤਾ ਉਲਟਾਉਣ ਦਾ ਹੁਕਮ ਦੇ ਦਿੱਤਾ।

ਇਹ ਵਿਦਰੋਹ ਪੰਜਾਬ ਅਤੇ ਬੰਗਾਲ ਵਿਚ ਕੇਂਦਰਿਤ ਸੀ। ਵਿਦਰੋਹਕਾਰੀਆਂ ਨੇ ਅਕਬਰ ਦੇ ਸਭ ਤੋਂ ਛੋਟੇ ਮਤੇਏ ਭਾਈ ਹਕੀਮ ਨੂੰ ਜੋ ਕਿ ਕਾਬਲ ਦਾ ਸੂਬੇਦਾਰ ਸੀ, ਮੁਗਲ ਸਿੰਘਾਸਨ ਦਾ ਉਮੀਦਵਾਰ ਘੋਸ਼ਿਤ ਕਰ ਦਿੱਤਾ। ਇਸ ਵਿਦਰੋਹ ਨੂੰ ਅਕਬਰ ਨੇ ਬੜੀ ਮੁਸ਼ਕਲ ਨਾਲ ਕੁਚਲਿਆ। ਜਦੋਂ ਸੰਨ ੧੫੮੧ ਈ: ਵਿਚ ਵਿਦਰੋਹਕਾਰੀਆਂ ਨੂੰ ਦਬਾ ਕੇ ਅਕਬਰ ਆਗਰੇ ਵਾਪਸ ਪਰਤਿਆ ਤਾਂ ਉਸ ਨੇ ਇਕ ਨਵੇਂ ਧਰਮ ਦਾ ਪ੍ਰਚਾਰ ਕਰਨਾ ਸ਼ੁਰੂ ਕਰ ਦਿੱਤਾ। ਇਸ ਧਰਮ ਨੂੰ ਉਸ ਨੇ 'ਦੀਨ-ਇਲਾਹੀ' ਦਾ ਨਾਮ ਦਿੱਤਾ। ਇਸ ਨਵੇਂ ਧਰਮ ਵਿਚ ਲਗਭਗ ਸਾਰੇ ਧਰਮਾਂ ਦੇ ਚੰਗੇ-ਚੰਗੇ ਅਸੂਲ ਸ਼ਾਮਲ ਕੀਤੇ ਗਏ ਸਨ, ਇਸ ਨਵੇਂ ਧਰਮ ਦਾ ਪ੍ਰਮੁਖ ਤੱਤ 'ਦੀਨ ਪ੍ਰਸੱਤਾ' ਸੀ। ਜਿਸ ਅਨੁਸਾਰ ਅਕਬਰ ਨੂੰ ਰਾਜਾ ਹੋਣ ਦੇ ਨਾਤੇ ਮਹਿਮਾ ਮੰਡਿਤ ਕਰਨਾ ਸੀ। ਇਹ ਕੁਝ ਹੱਦ ਤੱਕ ਮਹਿੰਦੀ-ਪੰਥੀ, ਕੁਝ ਹੱਦ ਤਕ ਹਿੰਦੂ ਅਤੇ ਕੁਝ ਹੱਦ ਤਕ ਇਸਲਾਮੀ ਵੀ ਸੀ। ਇਹ ਧਰਮ ਪੌਰਾਣਿਕ ਵਿਸ਼ਵਾਸਾਂ ਅਤੇ ਕਰਮ-ਕਾਂਡਾਂ ਦਾ ਬਹਿਸ਼ਕਾਰ ਕਰਦਾ ਸੀ। ਅਕਬਰ ਨੇ, ਇਸ ਧਰਮ ਦੁਆਰਾ, ਜ਼ਿਆਦਾ ਤਰ ਦਰਬਾਰੀਆਂ ਅਤੇ ਸਮੰਤਾਂ ਨੂੰ ਆਕਰਸ਼ਿਤ ਕਰਨਾ ਚਿੱਤਵਿਆ ਸੀ, ਪਰ ਅਜਿਹਾ ਨਹੀਂ ਹੋਇਆ, ਸਗੋਂ ਪੰਜਾਬ ਅਤੇ ਬੰਗਾਲ ਦੇ ਬਹੁਤ ਗ਼ਰੀਬ ਵਰਗ ਨੇ ਹੀ ਇਸ ਨੂੰ ਅਪਨਾਇਆ। ਇਸ ਲਈ ਜਿਹਨਾਂ ਜਿਹਨਾਂ ਗ਼ਰੀਬ ਹਿੰਦੂ ਵਰਗ ਅਤੇ ਗ਼ਰੀਬ ਮੁਸਲਿਮ ਵਰਗ ਦੇ ਲੋਕਾਂ ਨੇ ਇਸ ਧਰਮ ਨੂੰ ਅਪਨਾਇਆ ਸੀ, ਅਕਬਰ ਨੇ ਅਜਿਹੇ ਲੋਕਾਂ ਨੂੰ ਜ਼ਿਆਦਾਤਰ ਫ਼ੌਜੀ ਸੇਵਾ ਵਿਚ ਨਿਯੁਕਤ ਕਰ ਲਿਆ ਅਤੇ ਕੁਝ ਲੋਕਾਂ ਨੂੰ ਹੋਰ ਸੇਵਾਵਾਂ ਵਿਚ ਵੀ ਨਿਯੁਕਤ ਕਰ ਲਿਆ। ਅਜਿਹੇ ਲੋਕਾਂ ਨੇ ਆਪਸ ਵਿਚ ਰਿਸ਼ਤੇ ਨਾਤੇ ਵੀ ਕਰਨੇ ਸ਼ੁਰੂ ਕਰ ਦਿੱਤੇ। ਉਸ ਵੇਲੇ ਪੰਜਾਬ ਵਿਚੋਂ ਇਸ ਧਰਮ ਨੂੰ ਅਪਨਾਉਣ ਵਾਲੇ ਗ਼ਰੀਬ ਬ੍ਰਾਹਮਣ, ਰਾਜਪੂਤ ਅਤੇ ਖੱਤਰੀ ਸਨ, ਜੋ ਕਿ ਗ਼ਰੀਬ ਹੋਣ ਦੇ ਨਾਲ ਨਾਲ ਜ਼ਿਆਦਾਤਰ ਪਿੰਡਾਂ ਨਾਲ ਹੀ ਸੰਬੰਧ ਰੱਖਦੇ ਸਨ। ਉਹਨਾਂ ਦਾ ਵਿਚਾਰ ਸੀ ਕਿ ਸ਼ਾਇਦ ਰਾਜ-ਧਰਮ ਅਪਨਾਉਣ ਨਾਲ ਉਹਨਾਂ ਦੀ ਆਰਥਿਕ ਦਸ਼ਾ ਸੁਧਰ ਜਾਵੇਗੀ। ਮੈਦਾਨੀ ਪੰਜਾਬ ਦੇ ਮੁਸਲਮਾਨਾਂ ਦੀ ਆਰਥਿਕ ਹਾਲਤ ਉਸ ਵੇਲੇ ਦੇ ਪਹਾੜੀ ਮੁਸਲਮਾਨਾਂ ਨਾਲੋਂ ਬਹੁਤ ਚੰਗੀ ਸੀ। ਇਸ ਲਈ ਪੰਜਾਬ ਦੇ ਬਹੁਤੇ ਮੁਸਲਮਾਨ, ਜਿਨ੍ਹਾਂ ਨੇ 'ਦੀਨ-ਇਲਾਹੀ' ਕਬੂਲਿਆ, ਉਹ ਪਹਾੜੀ ਇਲਾਕਿਆਂ ਨਾਲ ਹੀ ਸੰਬੰਧਤ ਸਨ। ਅਕਬਰ ਦੇ ਸ਼ਾਸ਼ਨ ਕਾਲ ਦੇ ਅੰਤ ਤਕ ਬਹੁਤੇ ਦੀਨ-ਇਲਾਹੀਆਂ ਦੀ ਫ਼ੌਜੀ ਸੇਵਾ ਲਗਾਤਾਰ ਦੋ ਪੁਸ਼ਤਾਂ ਤੱਕ ਪਹੁੰਚ ਗਈ ਸੀ। ਇਸ ਲਈ ਦੀਨ-ਇਲਾਹੀਏ, ਇਕ ਤਰ੍ਹਾਂ ਨਾਲ ਇਕ ਜੰਗਜੂ ਧਾਰਮਿਕ ਸਮੁਦਾਏ ਬਣ ਕੇ ਉਭਰਿਆ।

ਦੀਨ ਇਲਾਹੀਆ ਵਿਚ ਆਪਸੀ ਰਿਸ਼ਤੇ ਕਰਨ ਲਈ ਵੱਡੀ ਹੌਂਸਲਾ-ਅਫ਼ਜਾਈ ਰਾਜ ਸੱਤਾ ਵੱਲੋਂ ਆਪ ਹੀ ਕੀਤੀ ਗਈ ਸੀ। ਸੰਨ ੧੫੬੨ ਈ: ਵਿਚ ਆਮੇਰ ਜਾਂ ਅੰਬਰ ਦੇ ਹਾਕਮ ਬਿਹਾਰੀ ਲਾਲ ਨੇ ਆਪਣੀ ਪੁੱਤਰੀ ਦਾ ਹੱਥ ਅਕਬਰ ਨੂੰ ਸੌਂਪ ਦਿੱਤਾ ਸੀ। ਇਸ ਰਿਸ਼ਤੇ ਦੇ ਵੇਖੋ-ਵੇਖੀ ਹੀ ਬੀਕਾਨੇਰ, ਜੈਸਲਮੇਰ ਅਤੇ ਜੋਧਪੁਰ ਦੇ ਹੁਕਮਰਾਨਾਂ ਨੇ ਅਕਬਰ ਨਾਲ ਜਾਂ ਉਸ ਦੇ ਪੁੱਤਰ ਸਲੀਮ ਨਾਲ ਵਿਆਹ ਸੰਬੰਧ ਪੈਦਾ ਕੀਤੇ ਸਨ। ਜਿਵੇਂ ਅਕਬਰ ਦੇ ਆਪਣੇ ਮਹਿਲਾਂ ਵਿਚ ਇਕ ਪਾਸੇ ਨਿਮਾਜ਼ ਪੜ੍ਹੀ ਜਾਂਦੀ ਸੀ ਅਤੇ ਨਾਲ ਹੀ ਦੂਜੇ ਪਾਸੇ ਆਰਤੀ ਵੀ ਹੋ ਰਹੀ ਹੁੰਦੀ ਸੀ। ਇਸੇ ਤਰ੍ਹਾਂ 'ਦੀਨ-ਇਲਾਹੀ' ਦੇ ਅਨੁਯਾਈਆਂ ਵਿਚ ਵੀ ਅਜਿਹੀ ਧਾਰਮਿਕ ਸਹਿਨਸ਼ੀਲਤਾ ਪੈਦਾ ਹੋ ਗਈ ਸੀ। ਹਿੰਦੂ ਲੜਕੀ, ਮੁਸਲਮਾਨ ਲੜਕੇ ਦੀ ਪਤਨੀ, ਬਿਨਾਂ ਇਸਲਾਮ ਕਬੂਲਿਆਂ ਹੀ ਬਣ ਸਕਦੀ ਸੀ ਅਤੇ ਆਪਣੀ ਇੱਛਾ ਅਨੁਸਾਰ ਮੁਸਲਮਾਨ ਲੜਕੇ ਦੇ ਘਰ ਪੂਜਾ ਪਾਠ ਕਰ ਸਕਦੀ ਸੀ ਅਤੇ ਦੂਜੇ ਪਾਸੇ ਮੁਸਲਿਮ ਲੜਕੀ, ਹਿੰਦੂ ਲੜਕੇ ਦੇ ਘਰ ਉਸ ਦੀ ਪਤਨੀ ਹੁੰਦਿਆਂ ਹੋਇਆਂ ਬਿਨ-ਸੰਕੋਚ ਕੁਰਾਨ ਦੀਆਂ ਆਇਤਾਂ ਪੜ੍ਹ ਸਕਦੀ ਸੀ ਅਤੇ ਲੜਕਾ ਆਰਤੀ ਕਰ ਸਕਦਾ ਸੀ ਤੇ ਆਪਣੀ ਮਰਜ਼ੀ ਮੁਤਾਬਿਕ ਟੱਲੀਆਂ ਖੜਕਾ ਸਕਦਾ ਸੀ। 'ਦੀਨ-ਇਲਾਹੀ' ਵਾਲਿਆਂ ਦਾ ਇਹ ਕਾਰਾ ਜਿਥੇ ਇਸਲਾਮ ਦੀ ਨਜ਼ਰ ਵਿਚ ਕਾਫ਼ਰਾਨਾ ਸੀ, ਉਥੇ ਬ੍ਰਾਹਮਣਵਾਦ ਵਾਸਤੇ ਅਤਿਅੰਤ ਖ਼ਤਰਨਾਕ, ਕਿਉਂਕਿ ਜੇ ਇਹ ਬੀਮਾਰੀ ਆਮ

ਹਿੰਦੂਆਂ ਵਿਚ ਫੈਲ ਜਾਂਦੀ ਹੈ ਤਾਂ ਇਸ ਨਾਲ ਬ੍ਰਾਹਮਣ ਦੀ ਜੇਬ ਨੂੰ ਤਾਂ ਨੁਕਸਾਨ ਹੋਣਾ ਹੀ ਸੀ, ਇਸ ਨਾਲ ਤਾਂ ਹਿੰਦੂ ਧਰਮ ਦੀ ਜੜ੍ਹ ਵੀ ਉਖੜ ਸਕਦੀ ਸੀ, ਜਿਸ ਨਾਲ ਆਉਣ ਵਾਲੇ ਬ੍ਰਾਹਮਣਵਾਦ ਲਈ ਮੌਤ ਦਾ ਇਮਕਾਨ ਪ੍ਰਤੱਖ ਸੀ। ਸ਼ੇਖ਼ ਤਾਂ ਇਸ ਨਵੇਂ ਧਰਮ ਨੂੰ ਮੂਲੋਂ ਹੀ ਕਾਫ਼ਰਾਨਾ ਸਮਝਦੇ ਸਨ, ਕਿਉਂਕਿ ਇਹ ਧਰਮ ਕੁਰਾਨ ਦੇ ਮੁੱਢਲੇ ਅਸੂਲਾਂ ਨੂੰ ਹੀ ਖੰਡਿਤ ਕਰਦਾ ਸੀ। ਇਸਲਾਮ ਅਨੁਸਾਰ ਜਦੋਂ ਕੋਈ ਵਿਅਕਤੀ ਕਿਸੇ ਮੁਸਲਮਾਨ ਲੜਕੇ ਜਾਂ ਲੜਕੀ ਨਾਲ ਵਿਆਹ ਕਰਦਾ ਹੈ ਤਾਂ ਮੁਸਲਮਾਨ ਲੜਕੇ ਜਾਂ ਲੜਕੀ ਨਾਲ ਵਿਆਹ ਕਰਵਾਉਣ ਵਾਲਾ ਵਿਅਕਤੀ ਆਪਣੇ ਆਪ ਹੀ ਮੁਸਲਮਾਨ ਹੋ ਜਾਂਦਾ ਹੈ। ਪਰੰਤੂ 'ਦੀਨ-ਇਲਾਹੀ' ਇਸ ਤਬਦੀਲੀ ਨੂੰ ਨਕਾਰਦਾ ਸੀ। ਇਸ ਤੋਂ ਇਲਾਵਾ ਜਿਨ੍ਹਾਂ ਲੋਕਾਂ ਨੇ ਅੰਤਰ-ਜਾਤੀ ਸ਼ਾਦੀਆਂ ਕਰ ਲਈਆਂ ਸਨ, ਉਹ 'ਦੀਨ-ਇਲਾਹੀ' ਦੇ ਅਨੁਆਈ ਹੋਣ ਕਰਕੇ ਅਤੇ 'ਦੀਨ-ਇਲਾਹੀ' ਰਾਜ ਧਰਮ ਹੋਣ ਕਰਕੇ ਪੰਡਿਤਾਂ ਅਤੇ ਸ਼ੇਖ਼ਾਂ ਨੂੰ ਹੇਚ ਸਮਝਣ ਲੱਗ ਪਏ ਸਨ। ਇਸ ਲਈ 'ਦੀਨ-ਇਲਾਹੀ' ਅਤੇ ਇਸ ਨੂੰ ਮੰਨਣ ਵਾਲੇ, ਸ਼ੇਖ਼ਾਂ ਅਤੇ ਬ੍ਰਾਹਮਣਾਂ ਲਈ ਸਖ਼ਤ ਨਫ਼ਰਤ ਦੇ ਪਾਤਰ ਬਣ ਗਏ ਸਨ। ਨੋਟ ਕੀਤਾ ਜਾਵੇ ਕਿ ਹਿੰਦੂ-ਮੁਸਲਿਮਾਂ ਦੇ ਕੁਝ ਅੰਤਰ-ਜਾਤੀ ਵਿਆਹ ਦੀਨ-ਇਲਾਹੀ ਦੇ ਹੋਂਦ ਵਿਚ ਆਉਣ ਤੋਂ ਪਹਿਲਾਂ ਵੀ ਹੁੰਦੇ ਰਹੇ ਸਨ, ਪਰ ਉਹ ਜੋੜੇ ਸ਼ੇਖ਼ਾਂ ਅਤੇ ਬ੍ਰਾਹਮਣਾਂ ਦੀ ਨਫ਼ਰਤ ਦਾ ਸ਼ਿਕਾਰ ਏਨੀ ਸ਼ਿੱਦਤ ਨਾਲ ਨਹੀਂ ਹੋਏ ਸਨ, ਜਿੰਨਾਂ 'ਦੀਨ-ਇਲਾਹੀ' ਕਬੂਲਣ ਵਾਲੇ ਅੰਤਰ-ਜਾਤੀ ਵਿਆਹੁਤਾ ਜੋੜੇ ਹੋਏ ਸਨ। ਜਦੋਂ ਤੱਕ ਅਕਬਰ ਦਾ ਸਿੰਘਾਸਨ ਕਾਇਮ ਰਿਹਾ, ਸ਼ੇਖ਼ਾਂ ਅਤੇ ਬ੍ਰਾਹਮਣਾਂ ਦੀ ਨਫ਼ਰਤ ਦੱਬੀ ਰਹੀ ਪ੍ਰੰਤੂ ਅਕਬਰ ਦੇ ਰਾਜ ਦੇ ਖ਼ਾਤਮੇ ਨਾਲ ਹੀ ਸ਼ੇਖ਼ਾਂ ਅਤੇ ਬ੍ਰਾਹਮਣਾਂ ਦੀ ਨਫ਼ਰਤ ਵੀ ਫੁੱਟ ਫੁੱਟ ਕੇ ਬਾਹਰ ਆਉਣ ਲੱਗ ਪਈ। 'ਦੀਨ-ਇਲਾਹੀ' ਨੂੰ ਮੰਨਣ ਵਾਲਿਆਂ ਉੱਤੇ ਸਭ ਤੋਂ ਪਹਿਲਾਂ ਸ਼ੇਖ਼ਾਂ ਨੇ ਗ਼ੁੱਸਾ ਕੱਢਿਆ। ਸ਼ੇਖ਼ਾਂ ਨੇ ਹਿੰਦੁਸਤਾਨੀਆਂ ਦੀਆਂ ਬ੍ਰਾਹਮਣਿਕ ਪਰੰਪਰਾਵਾਂ ਦਾ ਅਨੁਸਰਣ ਕਰਦਿਆਂ ਹੋਇਆ ਆਪਣੇ ਦੀਨੀ-ਭਾਈਆਂ ਦੀ ਸੰਤਾਨ ਨੂੰ, ਜਿਨ੍ਹਾਂ 'ਦੀਨ-ਇਲਾਹੀ' ਕਬੂਲਣ ਪਿੱਛੋਂ ਹਿੰਦੂ ਲੜਕੀਆਂ ਨਾਲ ਵਿਆਹ ਕਰ ਲਿਆ ਸੀ, 'ਰੰਘੜ' ਦਾ ਨਾਮ ਦਿੱਤਾ (ਬ੍ਰਾਹਮਣਵਾਦੀ ਪਰੰਪਰਾਵਾਂ ਅਨੁਸਾਰ ਇਸ ਤੋਂ ਪਹਿਲਾਂ ਬ੍ਰਾਹਮਣ ਮਾਤਾ ਅਤੇ ਸ਼ੂਦਰ ਪਿਤਾ ਦੀ ਸੰਤਾਨ ਨੂੰ ਚੰਡਾਲ ਦਾ ਨਾਮ ਦੇ ਦਿੱਤਾ ਜਾਂਦਾ ਸੀ)। ਇਸੇ ਤਰ੍ਹਾਂ ਬ੍ਰਾਹਮਣਵਾਦ ਨੇ ਵੀ, ਜਿਨ੍ਹਾਂ ਹਿੰਦੂ ਲੜਕਿਆਂ ਨੇ ਮੁਸਲਮਾਨ ਲੜਕੀਆਂ ਨਾਲ ਵਿਆਹ ਕਰਵਾਏ ਸਨ, ਦੀ ਔਲਾਦ ਨੂੰ ਤਾਂ 'ਰੰਘੜ' ਕਿਹਾ ਪਰ ਉਹਨਾਂ ਤੋਂ ਅਗਲੀ ਪੀੜ੍ਹੀ ਨੂੰ ਰੰਘਰੇਟੇ ਅਤੇ ਉਸ ਤੋਂ ਅਗਲੀ ਪੀੜ੍ਹੀ ਨੂੰ ਹੋਰ ਵੀ ਛੁਟਿਆਉਣ ਲਈ 'ਰੰਘਰੇਟੜੇ' ਕਿਹਾ। ਕਿਸੇ ਨੂੰ ਛੁਟਿਆਉਣ ਲਈ ਉਸ ਦੇ ਨਾਮ ਨਾਲ ਇਸ ਤਰ੍ਹਾਂ ਤਬਦੀਲੀ ਕਰਨੀ ਪ੍ਰਚੱਲਤ ਸੀ। ਜੱਟ ਨੂੰ ਛੁਟਿਆਉਣ ਲਈ ਜਾਟੜਾ, ਜਟੂੰਗੜਾ ਜਾਂ ਜੱਟਣਾ ਕਿਹਾ ਜਾਂਦਾ ਸੀ। ਭਾਟ ਨੂੰ ਛੁਟਿਆਉਣ ਲਈ ਭਾਠੜਾ ਜਾਂ ਭਾਟੜਾ ਕਿਹਾ ਜਾਂਦਾ ਸੀ। ਇਸੇ ਤਰ੍ਹਾਂ ਹੀ ਬ੍ਰਾਹਮਣਵਾਦ ਨੇ 'ਦੀਨ-ਇਲਾਹੀ' ਦੇ ਅੰਤਰ-ਜਾਤੀ ਜੋੜਿਆਂ ਦੀ ਸੰਤਾਨ ਨੂੰ ਨਾ ਸਿਰਫ਼ ਮੁਸਲਮਾਨਾਂ ਦੇ ਪਦ-ਚਿੰਨ੍ਹਾਂ 'ਤੇ ਚਲਦਿਆਂ ਹੋਇਆ 'ਰੰਘੜ' ਹੀ ਕਹਿ ਕੇ ਛੁਟਿਆਇਆ, ਸਗੋਂ ਉਹਨਾਂ ਦੀ ਅਗਲੀ ਸੰਤਾਨ ਨੂੰ ਰੰਘਰੇਟਾ ਅਤੇ ਉਹਨਾਂ ਤੋਂ ਅਗਲੀ ਸੰਤਾਨ ਨੂੰ ਰੰਘਰੇਟੜਾ ਕਹਿ ਕੇ ਹੋਰ ਵੀ ਛੁਟਿਆ ਦਿੱਤਾ। ਕਰਤਾ 'ਮਹਾਨ ਕੋਸ਼' ਨੇ 'ਰੰਘਰੇਟਾ' ਨੂੰ ਠੀਕ ਹੀ 'ਰੰਘੜ ਦਾ ਬੇਟਾ' ਦੱਸਿਆ ਹੈ।

ਬ੍ਰਾਹਮਣਵਾਦ ਵਿਚ ਧਰਮ ਤਬਦੀਲੀ ਤੋਂ ਬਾਅਦ ਜਾਂ ਅੰਤਰ-ਵਰਣਿਕ ਵਿਵਾਹਿਤ ਜੋੜਿਆਂ ਦੀ ਸੰਤਾਨ ਨੂੰ ਛੇਕੇ ਜਾਣ ਤੋਂ ਬਾਅਦ ਅਪਣਾਏ ਗਏ ਕਿੱਤੇ ਦੇ ਅਧਾਰ 'ਤੇ ਵੀ ਇਕ ਨਵੀਂ ਜਾਤ ਪੈਦਾ ਕਰ ਦੇਣਾ ਆਮ ਹੀ ਗੱਲ ਹੈ। ਸ਼ੂਦਰ ਮਰਦ ਅਤੇ ਪੰਡਿਤ ਔਰਤ ਜੇ ਅੰਤਰ-ਵਰਣਿਕ ਵਿਆਹ ਕਰ ਲੈਂਦੇ ਤਾਂ ਉਹਨਾਂ ਦੀ ਔਲਾਦ ਚੰਡਾਲ ਹੋ ਜਾਂਦੀ, ਪਰੰਤੂ ਜੇ ਬ੍ਰਾਹਮਣ ਮਰਦ, ਸ਼ੂਦਰ ਔਰਤ ਨਾਲ ਵਿਆਹ ਕਰ ਲੈਂਦਾ ਤਾਂ ਔਲਾਦ ਆਪਣੇ ਆਪ ਹੀ ਸ਼ੂਦਰ ਬਣ ਜਾਂਦੀ ਸੀ। ਰਾਜਪੂਤ ਪਿਤਾ ਅਤੇ ਸ਼ੂਦਰ ਮਾਤਾ ਦੀ ਸੰਤਾਨ ਰਾਠੀ ਬਣ ਜਾਂਦੀ ਸੀ। ਜੇ ਇਹੋ ਰਾਠੀ ਅਮੀਰ ਹੋ ਜਾਣ ਤਾਂ ਠਾਕਰ

ਬਣ ਜਾਂਦੇ ਸਨ ਅਤੇ ਇਸ ਹਾਲਤ ਵਿਚ ਉਹਨਾਂ ਦੇ ਰਿਸ਼ਤੇਨਾਤੇ ਵੀ ਰਾਜਪੂਤਾਂ ਵਿਚ ਹੋਣੇ ਸ਼ੁਰੂ ਹੋ ਜਾਂਦੇ ਸਨ (ਕਉਨ ਵੱਡਾ ਮਾਇਆ ਵਡਿਆਈ)। ਸਰ ਜੇ.ਬੀ. ਲਾਇਟ ਅਨੁਸਾਰ ਦੂਜੇ ਦਰਜੇ ਦੇ ਠਾਕਰ ਪਹਿਲੇ ਦਰਜੇ ਦੇ ਸ਼ੂਦਰ ਹਨ। ਜੇ ਕਿਸੇ ਅਮੀਰ ਰਾਠੀ ਨੇ ਆਪਣੀ ਲੜਕੀ, ਕਿਸੇ ਰਾਜੇ ਨਾਲ ਵਿਆਹ ਦਿੱਤੀ ਤਾਂ ਉਸ ਜਾਤੀ ਦਾ ਸਾਰਾ ਕਬੀਲਾ ਹੀ ਠਾਕਰ-ਰਾਜਪੂਤ ਬਣ ਜਾਂਦਾ ਸੀ। ਜੇ ਰਾਜਪੂਤ ਖੇਤੀ ਕਰਨ ਲੱਗ ਪੈਂਦਾ ਸੀ ਤਾਂ ਉਹ ਰਾਈਂ ਹੋ ਜਾਂਦਾ ਸੀ। ਕਈ ਵਾਰ ਰਾਜ ਸੱਤਾ ਵੀ ਕਿਸੇ ਨੂੰ ਬ੍ਰਾਹਮਣ, ਰਾਜਪੂਤ ਜਾਂ ਛੱਤਰੀ ਦਾ ਦਰਜਾ ਦੇ ਦੇਂਦੀ ਸੀ।

ਲਿਖਾਰੀ ਦੇ ਉਪ੍ਰੋਕਤ ਕਥਨ ਕਿ ਰੰਘਰੇਟਾ, ਜਿਨ੍ਹਾਂ ਨੂੰ ਬਾਅਦ ਵਿਚ ਕਈ ਆਰਥਿਕ ਤੇ ਰਾਜਨੀਤਿਕ ਕਾਰਨਾਂ ਕਰ ਕੇ ਚੂਹੜੇ ਵੀ ਕਿਹਾ ਜਾਂਦਾ ਰਿਹਾ, ਵਾਸਤਵ ਵਿਚ ਮੁਸਲਮਾਨ ਔਰਤਾਂ ਨਾਲ ਵਿਆਹੇ ਗਏ ਰਾਜਪੂਤ, ਖੱਤਰੀ ਜਾਂ ਬ੍ਰਾਹਮਣ ਪਿਉਆਂ ਦੀ ਸੰਤਾਨ ਸਨ, ਦੀ ਪੁਸ਼ਟੀ ਸ੍ਰੀ ਜੀ.ਐਸ. ਘੂਰੇ ਨੇ ਆਪਣੀ ਪੁਸਤਕ 'ਕਾਸਟ ਐਂਡ ਰੇਸ ਇਨ ਇੰਡੀਆ' ਵਿਚ ਇਸ ਤਰ੍ਹਾਂ ਕੀਤੀ ਹੈ-

> "ਮੈਂ ਮਾਨਵ-ਵਿਗਿਆਨੀਆਂ (Anthropologists) ਦੁਆਰਾ ਲਈਆਂ ਗਈਆਂ ਕੁਝ ਮਿਣਤੀਆਂ ਦੇ ਅੰਕੜਿਆਂ ਨੂੰ ਅਧਾਰ ਬਣਾ ਕੇ ਇਹ ਖੋਜਣ ਦੀ ਕੋਸ਼ਿਸ਼ ਕੀਤੀ ਹੈ ਕਿ ਇਹਨਾਂ ਸਾਰੀਆਂ ਮਿਣਤੀਆਂ ਦੇ ਕੁਝ ਅੰਕੜਿਆਂ ਦੇ ਅਧਾਰ 'ਤੇ ਕਿਹੜੀ ਜਾਤ ਦੇ ਲੋਕ ਕਿਸ ਜਾਤ ਦੇ ਲੋਕਾਂ ਦੀ ਨਸਲ ਦੇ ਬਹੁਤ ਕਰੀਬ ਹਨ। ਮੈਂ ਉੱਤਰ ਪ੍ਰਦੇਸ਼ ਦੇ ਬ੍ਰਾਮਣਾਂ ਨੂੰ ਆਪਣੀ ਕਿਸਮ ਦੇ ਵਿਸ਼ੇਸ਼ ਆਰੀਅਨ ਮਿਥ ਕੇ ਅਤੇ ਉਹਨਾਂ ਦੀ ਵਰਨਿਕ ਢਾਂਚੇ ਵਿਚ ਉੱਚੀ ਥਾਂ ਜਾਣ ਕੇ ਅੰਕੜਿਆਂ ਦੇ ਮਿਲਾਨ ਕੀਤੇ ਹਨ ਅਤੇ ਵੇਖਿਆ ਹੈ ਕਿ ਉੱਤਰ ਪ੍ਰਦੇਸ਼ ਦੇ ਸਭ ਤੋਂ ਉੱਚੇ ਬ੍ਰਾਹਮਣ ਤੇ ਇਕ ਹੋਰ ਉੱਚੀ ਜਾਤ ਛੱਤਰੀ, ਪੰਜਾਬ ਦੇ ਚੂਹੜਿਆਂ ਨਾਲ ਬਹੁਤੇ ਮਿਲਦੇ ਹਨ। ਇਸੇ ਤਰ੍ਹਾਂ ਯੂ.ਪੀ. ਦੀਆਂ ਸਭ ਤੋਂ ਉੱਚੀਆਂ ਜਾਤਾਂ ਦੇ ਮਾਨਵ-ਅੰਕੜੇ ਪੰਜਾਬ ਦੇ ਸਭ ਤੋਂ ਨੀਵੀਂ ਜਾਤ, ਚੂਹੜਿਆਂ ਨਾਲ ਸਭ ਤੋਂ ਵੱਧ ਮਿਲਦੇ ਹਨ ਅਤੇ ਉਸ ਤੋਂ ਬਾਅਦ ਸਭ ਤੋਂ ਵੱਧ ਮਾਨਵ-ਅੰਕੜੇ ਕਿਸੇ ਹੋਰ ਨਾਲੋਂ ਛੱਤਰੀਆਂ ਨਾਲ ਸਭ ਤੋਂ ਵੱਧ ਮਿਲਦੇ ਹਨ।"
>
> *(ਕਾਸਟਮ ਐਂਡ ਰੇਸ ਇਨ ਇੰਡੀਆ, ਜੀ.ਐਸ. ਘੂਰੇ, ਪੰਨਾ ੧੭੩-੧੭੪, ਅਨੁਵਾਦਿਤ)*

ਇਸ ਕਥਨ ਤੋਂ ਪ੍ਰਤੱਖ ਹੋ ਜਾਂਦਾ ਹੈ ਕਿ ਮਾਨਵ-ਵਿਗਿਆਨ ਦੇ ਵੱਖ ਵੱਖ ਅੰਕੜਿਆਂ ਨੇ ਇਹ ਸਾਬਤ ਕਰ ਦਿੱਤਾ ਹੈ ਕਿ ਯੂ.ਪੀ. ਦੇ ਬ੍ਰਾਹਮਣ ਅਤੇ ਪੰਜਾਬ ਦੇ ਚੂਹੜਿਆਂ ਦੇ ਸਰੀਰ ਦੀ ਅੰਦਰੂਨੀ ਬਣਤਰ ਬਹੁਤ ਹਦ ਤੱਕ ਇਕੋ ਜਿਹੀ ਹੈ। ਦੂਜੇ ਨੰਬਰ 'ਤੇ ਇਹਨਾਂ ਦੇ ਸਰੀਰ ਦੀ ਬਣਤਰ ਖੱਤਰੀਆਂ ਅਤੇ ਛੱਤਰੀਆਂ ਦੇ ਬਹੁਤੇ ਨੇੜੇ ਹੈ। ਖੱਤਰੀ ਅਤੇ ਛੱਤਰੀ ਵਰਨਿਕ ਢਾਂਚੇ ਵਿਚ ਬ੍ਰਾਹਮਣਾਂ ਤੋਂ ਹੇਠਲੀ ਪੌੜੀ ਹੈ। ਇਸ ਤਰ੍ਹਾਂ ਵਿਗਿਆਨ ਨੇ ਸਾਬਤ ਕਰ ਦਿੱਤਾ ਹੈ ਕਿ ਯੂ.ਪੀ. ਦੇ ਬ੍ਰਾਹਮਣ ਅਤੇ ਪੰਜਾਬ ਦੇ ਚੂਹੜੇ ਇਕੋ ਮੂਲ ਦੇ ਹਨ। ਸਮੇਂ ਨੇ ਕਿਸੇ ਨੂੰ ਬ੍ਰਾਹਮਣ ਬਣਾ ਦਿੱਤਾ, ਕਿਸੇ ਨੂੰ ਖੱਤਰੀ ਕਿਸੇ ਨੂੰ ਛੱਤਰੀ ਅਤੇ ਕਿਸੇ ਨੂੰ ਚੂਹੜੇ। ਅਸਲ ਵਿਚ ਪਹਿਲੀ ਲਹਿਰ ਦੇ ਸਾਰੇ ਆਰੀਅਨ ਬ੍ਰਾਹਮਣ ਹੀ ਸਨ, ਜਿਨ੍ਹਾਂ ਬ੍ਰਾਹਮਣਾਂ ਨੇ ਰਾਜ ਸਥਾਪਿਤ ਕਰ ਲਏ, ਉਹ ਕਸ਼ਤਰੀ ਹੋ ਗਏ। ਪਰਸਰਾਮ ਦੁਆਰਾ ਕਸ਼ਤਰੀਆਂ 'ਤੇ ਢਾਈ ਗਈ ਕਰੋਪੀ ਤੋਂ ਬਾਅਦ ਕੁਝ ਕਸ਼ਤਰੀਆਂ ਦੀ ਔਲਾਦ ਛੱਤਰੀ ਹੋ ਗਈ ਅਤੇ ਛੱਤਰੀਆਂ ਵਿਚੋਂ ਫਿਰ ਜਿਨ੍ਹਾਂ ਨੇ ਰਾਜ ਸਥਾਪਿਤ ਕਰ ਲਏ, ਰਾਜਪੂਤ ਹੋ ਗਏ। ਪਰੰਤੂ ਜਿਨ੍ਹਾਂ ਨੇ ਨਾ ਧਾਰਮਿਕ ਕੰਮਾਂ ਨੂੰ ਕਿੱਤੇ ਵਜੋਂ ਅਪਣਾਇਆ, ਨਾ ਤਲਵਾਰ ਫੜੀ, ਬਲਕਿ ਹੋਰਨਾਂ ਕਾਰੋਬਾਰਾਂ ਨੂੰ ਉਪਜੀਵਕਾ ਦਾ ਸਾਧਨ ਬਣਾਇਆ, ਉਹ ਆਪਣੇ ਕਿੱਤੇ ਅਨੁਸਾਰ ਹੀ ਤਰਖਾਣ, ਲੁਹਾਰ, ਸੁਨਾਰ, ਚਮਾਰ ਆਦਿ ਆਦਿ ਸ਼ੂਦਰ ਬਣ ਗਏ।

ਜਿਨ੍ਹਾਂ ਲੋਕਾਂ ਨੂੰ ਬ੍ਰਾਹਮਣਵਾਦ ਨੇ ਆਪਣੀਆਂ-ਆਪਣੀਆਂ ਬਰਾਦਰੀਆਂ ਵਿਚੋਂ ਛੇਕੇ ਜਾਣ ਦੇ ਫ਼ੁਰਮਾਨ ਜਾਰੀ ਕਰ ਦਿੱਤੇ, ਉਹ ਚੂਹੜੇ ਬਣ ਗਏ। ਪੰਜਾਬ ਵਿਚ ਛੇਕੇ ਜਾਣ ਦਾ ਸਿਲਸਿਲਾ

ਬਹੁਤਾ ਕਰ ਕੇ ਬ੍ਰਾਹਮਣਾਂ, ਖੱਤਰੀਆਂ ਅਤੇ ਰਾਜਪੂਤਾਂ ਵਿਚ ਰਿਹਾ, ਕਿਉਂਕਿ ਪੰਜਾਬ ਦੇ ਮਸਤ-ਮਲੰਗ ਆਜ਼ਾਦੀ ਪਸੰਦ, ਲੱਟ ਬਾਉਰੇ ਲੋਕ ਬ੍ਰਾਹਮਣਿਕ ਪਾਬੰਦੀਆਂ ਤੋਂ ਹਮੇਸ਼ਾ ਨੱਕ ਚੜ੍ਹਾਉਂਦੇ ਰਹੇ। ਇਸ ਲਈ ਬ੍ਰਾਹਮਣਵਾਦ ਨੂੰ ਵਾਰ ਵਾਰ ਉਹਨਾਂ ਨੂੰ ਭਾਈਚਾਰੇ ਵਿਚੋਂ ਛੇਕਣ ਦੇ ਮੌਕੇ ਉਪਲਬੱਧ ਹੁੰਦੇ ਰਹੇ। ਦੂਸਰਾ ਪੰਜਾਬ ਹੀ ਸਭ ਤੋਂ ਵੱਧ ਖਾਂਦਾ ਪੀਂਦਾ ਤੇ ਖ਼ੁਸ਼ਹਾਲ ਪ੍ਰਾਂਤ ਰਿਹਾ ਸੀ। ਇਸ ਲਈ ਬ੍ਰਾਹਮਣਾਂ ਨੂੰ ਪੂਜਾ ਵੀ ਇਸੇ ਪ੍ਰਾਂਤ ਵਿਚੋਂ ਵੱਧ ਮਿਲਣ ਦੀ ਤਵੱਕੋ ਹੁੰਦੀ ਸੀ, ਪਰ ਪੂਜਾ ਉਨੀ ਦੇਰ ਤੱਕ ਕੋਈ ਨਹੀਂ ਕਰਾਉਂਦਾ ਸੀ, ਜਿੰਨੀ ਦੇਰ ਤੱਕ ਉਨ੍ਹਾਂ ਦੇ ਮਨ ਵਿਚ ਬ੍ਰਾਹਮਣਾਂ ਦਾ ਸਹਿਮ ਤੇ ਡਰ ਨਾ ਹੁੰਦਾ। ਇਹ ਸਹਿਮ ਤੇ ਡਰ ਪੈਦਾ ਕਰਨ ਦਾ ਉਹਨਾਂ ਕੋਲ ਇਕੋ ਢੰਗ ਸੀ ਕਿ ਵੱਧ ਤੋਂ ਵੱਧ ਲੋਕਾਂ ਦਾ ਹੁੱਕਾ ਪਾਣੀ ਬੰਦ ਕਰਨ ਦੇ ਫ਼ੁਰਮਾਨ ਜਾਰੀ ਕੀਤੇ ਜਾਂਦੇ। ਇਸੇ ਕਾਰਨ ਹੀ ਪੰਜਾਬ ਦੇ ਚੂਹੜਿਆਂ ਦੇ ਸਰੀਰ ਦੀ ਅੰਦਰੂਨੀ ਬਣਤਰ ਦਾ ਬ੍ਰਾਹਮਣਾਂ, ਕਸ਼ੱਤਰੀਆਂ, ਛੱਤਰੀਆਂ ਜਾਂ ਰਾਜਪੂਤ ਦੇ ਮਾਨਵੀਂ ਅੰਕੜਿਆਂ ਨਾਲ ਮਿਲਨਾ ਸੁਭਾਵਿਕ ਹੀ ਹੈ।

ਇਸ ਪਿਛੋਕੜ 'ਤੇ ਵਿਚਾਰ ਕਰਨ ਤੋਂ ਬਾਅਦ ਵਾਜਬ ਹੋਵੇਗਾ ਕਿ ਹੁਣ ਰੰਘਰੇਟਿਆਂ ਦੇ ਆਦਿ ਬਾਰੇ ਗੱਲ ਛੇੜੀ ਜਾਵੇ। ਸਰ ਡੇਨਜ਼ਿਲ ਅਬੈਸਟਨ ਆਪਣੀ ਮਰਦਮਸੁਮਾਰੀ ਰਿਪੋਰਟ ਸੰਨ ੧੮੮੩ ਵਿਚ ਲਿਖਦਾ ਹੈ—

> "ਰੰਘੜ ਜਾਂ ਰੰਘਰ ਰਾਜਪੂਤਾਂ ਦੀ ਜਮਾਤ ਨੂੰ ਕਹਿੰਦੇ ਹਨ, ਜੋ ਆਮ ਤੌਰ 'ਤੇ ਮੁਸਲਮਾਨ ਹੁੰਦੇ ਹਨ ਪਰ ਕਈ ਵਾਰੀ ਹਿੰਦੂ ਵੀ ਹੁੰਦੇ ਹਨ। ਇਹ ਸ਼ਬਦ ਨਫ਼ਰਤ ਦਾ ਸੂਚਕ ਹੈ। ਇਹ ਸ਼ਬਦ ਪੂਰਬੀ ਅਤੇ ਪੂਰਬੀ-ਦੱਖਣੀ ਪੰਜਾਬ ਵਿਚ ਕਿਸੇ ਵੀ ਮੁਸਲਮਾਨ ਰਾਜਪੂਤ ਲਈ ਵਰਤਿਆ ਜਾਂਦਾ ਹੈ, ਜੋ ਆਮ ਲੋਕਾਂ ਦੁਆਰਾ ਨਹੀਂ ਤਾਂ ਹਿੰਦੂਆਂ ਦੁਆਰਾ ਤਾਂ ਜ਼ਰੂਰ ਆਪਣੇ ਹੀ ਭਾਈਆਂ ਲਈ ਇਹ ਸ਼ਬਦ ਵਰਤਿਆ ਜਾਂਦਾ ਹੈ। ਜੇ ਕੋਈ ਹਿੰਦੂ ਚੌਹਾਨ, ਮੁਸਲਮਾਨ ਬਣ ਜਾਵੇ ਤਾਂ ਉਹ ਹਾਲੇ ਵੀ ਚੌਹਾਨ ਰਾਜਪੂਤ ਹੀ ਰਹੇਗਾ, ਪਰ ਮੁਸਲਮਾਲ ਬਣ ਜਾਣ ਕਰ ਕੇ ਉਸ ਦੇ ਸਾਕ-ਸੰਬੰਧੀ ਉਸ ਨੂੰ ਰੰਘੜ ਕਹਿ ਕੇ ਉਸ ਦਾ ਤਿਰਸਕਾਰ ਕਰਨਗੇ। ਰੰਘੜ ਸ਼ਬਦ 'ਚੋਟੀ ਕੱਟ' ਤੋਂ ਥੋੜ੍ਹਾ ਜਿਹਾ ਘੱਟ ਨਫ਼ਰਤ ਭਰਪੂਰ ਹੈ। 'ਚੋਟੀ ਕੱਟ' ਉਹਨਾਂ ਹਿੰਦੂਆਂ ਨੂੰ ਕਹਿੰਦੇ ਹਨ, ਜਿਹਨਾਂ ਨੇ ਇਸਲਾਮ ਕਬੂਲ ਕਰਨ ਲੱਗਿਆਂ ਆਪਣੀ ਬੋਦੀ ਵੀ ਕਟਵਾ ਲਈ ਹੁੰਦੀ ਹੈ।"
>
> *(ਏ. ਗਲੋਸਰੀ ਆਫ਼ ਦੀ ਟਰਾਈਬਜ਼ ਐਂਡ ਕਾਸਟਸ ਆਫ਼ ਦੀ ਪੰਜਾਬ, ਪੰਨਾ ੩੨੨, ਅਨੁਵਾਦਿਤ)*

ਉਪ੍ਰੋਕਤ ਬਿਆਨ ਤੋਂ ਹੇਠ ਲਿਖੇ ਤੱਥ ਸਾਹਮਣੇ ਆਉਂਦੇ ਹਨ—

੧. ਰੰਘੜ ਉਹ ਮੁਸਲਮਾਨ ਰਾਜਪੂਤ ਹਨ, ਜੋ ਮੂਲੋਂ ਹਿੰਦੂ ਰਾਜਪੂਤ ਹਨ, ਪਰ ਉਹਨਾਂ ਨੇ ਆਪਣਾ ਧਰਮ ਇਸਲਾਮ ਅਖਤਿਆਰ ਕਰ ਲਿਆ।
੨. ਰੰਘੜ ਆਮ ਤੌਰ 'ਤੇ ਤਾਂ ਮੁਸਲਮਾਨ ਰਾਜਪੂਤ ਹੁੰਦੇ ਹਨ, ਪਰ ਕਈ ਵਾਰੀ ਹਿੰਦੂ-ਰੰਘੜ ਵੀ ਮਿਲਦੇ ਹਨ।
੩. ਪੂਰਬੀ ਅਤੇ ਦੱਖਣੀ ਪੂਰਬੀ ਪੰਜਾਬ ਵਿਚ ਕਿਸੇ ਵੀ ਮੁਸਲਮਾਨ ਰਾਜਪੂਤ ਨੂੰ ਨਫ਼ਰਤ ਵੱਜੋਂ ਰੰਘੜ ਕਿਹਾ ਜਾਂਦਾ ਹੈ, ਜੇ ਹੋਰ ਕਿਸੇ ਦੁਆਰਾ ਨਹੀਂ ਤਾਂ ਘੱਟੋ ਘੱਟ ਹਿੰਦੂਆਂ ਦੁਆਰਾ ਤਾਂ ਕਿਹਾ ਹੀ ਜਾਂਦਾ ਹੈ।
੪. ਜੇ ਹਿੰਦੂ ਚੌਹਾਨ ਰਾਜਪੂਤ ਮੁਸਲਮਾਨ ਬਣ ਜਾਵੇ ਤਾਂ ਉਹ ਫਿਰ ਵੀ ਚੌਹਾਨ ਰਾਜਪੂਤ ਹੀ ਰਹੇਗਾ, ਚਾਹੇ ਉਸ ਦੇ ਹਿੰਦੂ ਰਿਸ਼ਤੇਦਾਰ ਉਸ ਨੂੰ ਰੰਘੜ ਹੀ ਕਿਉਂ ਨਾ ਕਹਿਣ।
੫. ਸ਼ਬਦ 'ਰੰਘੜ' ਸ਼ਬਦ 'ਚੋਟੀ ਕੱਟ' ਤੋਂ ਘੱਟ ਨਫ਼ਰਤ ਭਰਪੂਰ ਹੈ। ਚੋਟੀ ਕੱਟ ਨਫ਼ਰਤ ਵੱਜੋਂ ਉਸ ਹਿੰਦੂ ਨੂੰ ਕਹਿੰਦੇ ਹਨ, ਜਿਸ ਨੇ ਆਪਣੀ ਬੋਦੀ ਕਟਵਾ ਕੇ ਇਸਲਾਮ ਕਬੂਲ ਕਰ ਲਿਆ ਹੋਵੇ।

ਬੱਸ ਇਹ ਨੁਕਤਾ ਹੀ ਵਿਚਾਰਨ ਵਾਲਾ ਹੈ। ਜਦੋਂ ਕਿਸੇ ਵੀ ਹਿੰਦੂ ਨੂੰ ਮੁਸਲਮਾਨ ਬਣਾਇਆ ਜਾਂਦਾ ਸੀ ਤਾਂ ਸਭ ਤੋਂ ਪਹਿਲਾਂ ਉਸ ਦੀ ਬੋਦੀ ਕੱਟੀ ਜਾਂਦੀ ਸੀ, ਫਿਰ ਸੁੰਨਤ ਕਰ ਕੇ ਉਸ ਨੂੰ ਕਲਮਾ ਪੜ੍ਹਾਇਆ ਜਾਂਦਾ ਸੀ। ਇਸ ਤਰ੍ਹਾਂ ਉਹ ਪੱਕਾ ਮੁਸਲਮਾਨ ਬਣ ਜਾਂਦਾ ਸੀ। ਜੇ ਸੁੰਨਤ ਨਹੀਂ ਹੋਈ, ਚੋਟੀ ਨਹੀਂ ਕੱਟੀ ਅਤੇ ਕਲਮਾ ਨਹੀਂ ਪੜ੍ਹਿਆ ਤਾਂ ਅਜਿਹਾ ਵਿਅਕਤੀ ਤਾਂ ਮੁਸਲਮਾਨ ਹੋ ਹੀ ਨਹੀਂ ਸਕਦਾ ਸੀ। ਜੇ ਉਹ ਮੁਸਲਮਾਨ ਵੀ ਨਹੀਂ ਹੋਇਆ ਸੀ ਤੇ ਹਿੰਦੂ, ਉਸ ਨੂੰ ਹਿੰਦੂ ਵੀ ਨਹੀਂ ਸਮਝਦੇ ਹਨ ਤਾਂ ਫਿਰ ਉਹ ਕੀ ਹੋ ਗਿਆ ?

ਉਸ ਨੇ ਐਸਾ ਧਰਮ ਅਪਣਾ ਲਿਆ, ਜਿਸ ਨੇ ਉਸ ਨੂੰ ਮੁਸਲਮਾਨ ਵੀ ਨਹੀਂ ਬਣਾਇਆ ਅਤੇ ਹਿੰਦੂ ਵੀ ਨਹੀਂ ਰਹਿਣ ਦਿੱਤਾ। ਇਹ ਧਰਮ ਸੀ ਅਕਬਰ ਵੱਲੋਂ ਚਲਾਇਆ ਹੋਇਆ ਧਰਮ 'ਦੀਨ-ਇਲਾਹੀ'। ਇਸ ਧਰਮ ਨੂੰ ਮੰਨਣ ਵਾਲਾ ਹਿੰਦੂ ਮੁਸਲਮਾਨ ਵੀ ਨਹੀਂ ਬਣਦਾ ਸੀ, ਪਰ ਬ੍ਰਾਹਮਣਵਾਦ ਉਸ ਨੂੰ ਹਿੰਦੂ ਵੀ ਤਸੱਵਰ ਨਹੀਂ ਕਰਦਾ ਸੀ। ਕਿਉਂਕਿ ਉਹ ਬ੍ਰਾਹਮਣ ਪੂਜਾ ਤੋਂ ਮੁਨਕਰ ਹੋ ਜਾਂਦਾ ਸੀ। ਜਦੋਂ ਅਜਿਹੇ 'ਦੀਨ-ਇਲਾਹੀਆਂ' ਨੇ ਆਪਸ ਵਿਚ ਰਿਸ਼ਤੇ ਕਰਨੇ ਸ਼ੁਰੂ ਕਰ ਦਿੱਤੇ ਤਾਂ ਹਿੰਦੂ ਦੀਨ-ਇਲਾਹੀਆਂ ਨੇ ਮੁਸਲਮਾਨ 'ਦੀਨ-ਇਲਾਹੀ' ਲੜਕੀਆਂ ਨਾਲ ਰਿਸ਼ਤੇ ਜੋੜ ਲਏ, ਇਹ ਰਿਸ਼ਤੇ ਹਿੰਦੂ ਅਤੇ ਮੁਸਲਿਮ ਪਰੰਪਰਾਵਾਂ ਦੀ ਉਲੰਘਣਾ ਕਰਕੇ ਹੋਏ ਸਨ, ਇਸ ਲਈ ਮੁਸਲਮਾਨ ਸ਼ੇਖ਼ਾਂ ਅਤੇ ਹਿੰਦੂ ਬ੍ਰਾਹਮਣਵਾਦ ਨੇ ਅਜਿਹੇ ਜੋੜਿਆ ਦੀ ਸੰਤਾਨ ਨੂੰ ਨਫ਼ਰਤ ਵੱਜੋਂ ਰੰਘੜ ਕਿਹਾ। ਮੁਸਲਿਮ ਰੰਘੜ ਤਾਂ ਫਿਰ ਇਸਲਾਮ ਵਿਚ ਮਿਲ ਗਏ। ਪਰ ਹਿੰਦੂ ਰੰਘੜਾਂ ਨੂੰ ਕਿਸੇ ਨੇ ਵੀ ਫਿਰ ਵਾਪਸ ਨਹੀਂ ਲਿਆ, ਸਗੋਂ ਉਹਨਾਂ ਦੀਆਂ ਅਗਲੀਆਂ ਸੰਤਾਨਾਂ ਨੂੰ ਹੋਰ ਵੀ ਵੱਧ ਤ੍ਰਿਸਕਾਰਿਤ ਕਰਨ ਲਈ ਰੰਘਰੇਟੇ ਤੇ ਫਿਰ ਰੰਘਰੇਟੜੇ ਕਿਹਾ। ਹਿੰਦੂ ਦੀਨ-ਇਲਾਹੀਏ ਅਤੇ ਮੁਸਲਮਾਨ ਦੀਨ-ਇਲਾਹੀਏ ਅਸਲ ਵਿਚ ਤਾਂ ਮਾਇਕ ਤੌਰ 'ਤੇ ਗ਼ਰੀਬ ਹੀ ਸਨ, ਪਰ ਕਿਉਂਕਿ ਉਹ ਰਾਜ ਧਰਮ ਦੇ ਅਨੁਯਾਈ ਹੋਣ ਦੇ ਨਾਤੇ ਰਾਜ ਦਰਬਾਰ ਦੇ ਕਰੀਬ ਚਲੇ ਗਏ ਸਨ, ਇਸ ਲਈ ਉਹ ਮੁਲਾਣਿਆਂ ਜਾਂ ਬ੍ਰਾਹਮਣਾਂ ਨੂੰ ਹੇਚ ਸਮਝਦੇ ਸਨ। ਇਸ ਆਕੜ ਕਰ ਕੇ ਹੀ ਮੁਸਲਮਾਨਾਂ ਅਤੇ ਬ੍ਰਾਹਮਣਾਂ ਨੇ ਆਪਣੇ ਆਪਣੇ ਧਰਮ ਵਿਚੋਂ ਗਏ ਹੋਏ ਦੀਨ-ਇਲਾਹੀਆਂ ਦੀ ਸੰਤਾਨ ਨੂੰ ਨਫ਼ਰਤ ਵੱਜੋਂ ਰੰਘੜ ਕਿਹਾ। ਕਈ ਰੰਘੜ ਗ਼ਰੀਬ ਪਿਛੋਕੜ ਵਿਚੋਂ ਆਏ ਹੋਣ ਕਰ ਕੇ ਕਈ ਵਾਰੀ ਸਮਾਜਕ ਵਰਤੋਂ ਵਿਹਾਰ ਵਿਚ, ਲੋਕਾਂ ਨਾਲ ਜ਼ਿਆਦਤੀਆਂ ਵੀ ਕਰ ਜਾਂਦੇ ਸਨ, ਕਿਉਂਕਿ ਉਹਨਾਂ ਨੂੰ ਰਾਜ ਸਤਾ ਦੀ ਸ਼ੈਹ ਹਾਸਲ ਸੀ। ਇਸ ਕਰਕੇ ਰੰਘੜਾਂ ਪ੍ਰਤੀ ਕਈ ਅਖਾਣ ਵੀ ਪ੍ਰਚੱਲਤ ਹੋ ਗਏ ਸਨ। ਜਿਵੇਂ ਕਿ—

੧. "ਰੰਘੜ ਮੀਤ ਨਾ ਕੀਜੀਏ ਐ ਕੰਤ ਨਾਦਾਨ।
ਭੁੱਖਾ ਰੰਘੜ ਧੰਨ ਹਰੇ, ਰੱਜਾ ਹਰੇ ਪ੍ਰਾਨ।"

੨. "ਰੰਘੜ ਕਿਸ ਦਾ ਪਿਆਰਾ, ਲੇ ਰੋਕ ਬਟਾ ਦੇ ਨਾਰ੍ਹਾ।
ਹੋ ਤੀਨ ਕਾ ਮੋਲ ਕਰੇ ਬਾਰਾਂ, ਲੇ ਤੋ ਲੇ, ਨਹੀਂ ਦਿਖਾਵਾ ਤਰਵਾਰਾ।"
(ਨਾਰ੍ਹਾ ਯਾਨੀ ਨਾਹਰਾ ਵਹਿੜਕਾ)

੩. "ਰੱਜਿਆ ਰਾਜਪੂਤ, ਭੁੱਖਾ ਰੰਘੜ।"

ਕਿਉਂਕਿ ਅਕਬਰ ਦਾ 'ਦੀਨ-ਇਲਾਹੀ' ਆਮ ਕਰ ਕੇ ਬਹੁਤੇ ਗ਼ਰੀਬ ਬ੍ਰਾਹਮਣ, ਖੱਤਰੀਆਂ ਅਤੇ ਰਾਜਪੂਤਾਂ ਨੇ ਹੀ ਕਬੂਲਿਆ ਸੀ, ਜੋ ਆਮ ਤੌਰ 'ਤੇ ਮਾਇਕ ਤੌਰ 'ਤੇ ਕਮਜ਼ੋਰ ਹੁੰਦੇ ਸਨ। ਇਸ ਲਈ ਆਮ ਤੌਰ 'ਤੇ ਉਹ ਆਪਣੇ ਵਿਵਹਾਰ ਵਿਚ ਕਈ ਗ਼ੈਰ-ਵਿਵਹਾਰਕ ਗੱਲ ਵੀ ਕਰ ਜਾਂਦੇ ਸਨ। ਚਾਹੇ ਫ਼ੌਜੀ ਸੇਵਾ ਕਰ ਕੇ ਉਹਨਾਂ ਦੀ ਮਾਇਕ ਹਾਲਤ ਵੀ ਸੁਧਰੀ ਸੀ, ਪਰ ਇਸ ਦੇ ਨਾਲ ਹੀ ਉਹਨਾਂ ਵਿਚ ਘੁਮੰਡ ਵੀ ਆ ਗਿਆ ਸੀ।

ਸਰ ਡੈਨਜ਼ਿਲ ਅਬੈਸਟਨ ਲਿਖਦਾ ਹੈ—

"ਇਕ ਅਨਿਸ਼ਚਿਤ ਜਿਹੀ ਕਥਾ ਇਹ ਹੈ ਕਿ ਰਾਜਪੂਤ ਮਾਵਾਂ ਅਤੇ ਮੁਸਲਮ ਪਿਤਾਵਾਂ ਦੀ ਪਹਿਲੀ ਸੰਤਾਨ ਨੂੰ ਰੰਘੜ ਕਿਹਾ ਜਾਂਦਾ ਹੈ, ਜੋ ਆਪਸ ਵਿਚ ਵਿਆਹ ਸ਼ਾਦੀਆਂ ਕਰਦੇ ਹਨ। .....ਹਿੰਦੂ ਰੰਘੜ ਵੀ ਹੁੰਦੇ ਹਨ, ਜੋ ਰਾਜਪੂਤ ਪਿਤਾਵਾਂ ਅਤੇ ਮੁਸਲਮ ਮਾਤਾਵਾਂ ਦੀ ਪਹਿਲੀ ਸੰਤਾਨ ਹਨ.....।"

*(ਏ. ਗਲੋਸਰੀ ਆਫ਼ ਦੀ ਟਰਾਈਬਜ਼ ਐਂਡ ਕਾਸਟਸ ਆਫ਼ ਦੀ ਪੰਜਾਬ, ਪੰਨਾ ੩੨੨, ਅਨੁਵਾਦਿਤ)*

ਪ੍ਰੋ. ਹਰੀ ਰਾਮ ਗੁਪਤਾ 'ਪੰਜਾਬ ਨੋਟਸ ਐਂਡ ਕੁਐਰੀਜ਼', ਮਈ ੧੯੮੪, ਪੰਨਾਂ ੯੦ ਦਾ ਹਵਾਲਾ ਦੇ ਕੇ ਲਿਖਦੇ ਹਨ ਕਿ–

"ਰਾਜਪੂਤ ਮਾਵਾਂ ਅਤੇ ਮੁਸਲਮਾਨ ਪਿਉਆਂ ਦੀ ਅਸਲ ਉਲਾਦ ਨੂੰ ਰੰਘੜ ਕਹਿੰਦੇ ਹਨ। ਇਹ ਆਪਸ ਵਿਚ ਨਾਤੇ ਕਰਦੇ ਹਨ, ਪਰ ਜੇ ਰੰਘੜ ਆਪਣੀ ਜਾਤੋਂ ਬਾਹਰ ਵਿਆਹ ਕਰਨ ਤਾਂ ਉਹ ਘਟੀਆ ਦਰਜੇ ਦੇ ਰੰਘੜ ਕਹਾਉਂਦੇ ਹਨ। ਹਿੰਦੂ ਰੰਘੜ ਵੀ ਹੁੰਦੇ ਹਨ, ਜਿਹੜੇ ਰਾਜਪੂਤ ਪਿਉਆਂ ਅਤੇ ਮੁਸਲਮਾਨ ਮਾਵਾਂ ਦੀ ਅਸਲ ਉਲਾਦ ਹਨ ਅਤੇ ਇਹਨਾਂ ਵਿਚ ਵੀ ਘਟੀਆ ਦਰਜੇ ਦੇ ਰੰਘੜ ਹੁੰਦੇ ਹਨ।"

*(ਸਿੱਖ-ਇਤਿਹਾਸ, ਫੁਟ ਨੋਟ, ਪੰਨਾ ੧੬੦)*

ਸ. ਸ਼ਮਸ਼ੇਰ ਸਿੰਘ ਅਸ਼ੋਕ ਲਿਖਦੇ ਹਨ ਕਿ–

"ਅਕਬਰ ਨੇ ਇਕ ਹੋਰ ਧਰਮ 'ਦੀਨ-ਇਲਾਹੀ' ਚਲਾਇਆ ਸੀ, ਜਿਨ੍ਹਾਂ ਵਿਚ ਇਸਲਾਮੀ ਅਸੂਲਾਂ ਦੀ ਪ੍ਰਵਾਹ ਨਹੀਂ ਸੀ ਕੀਤੀ ਜਾਂਦੀ ਤੇ ਹਿੰਦੂ ਮੁਸਲਮਾਨਾਂ ਨੂੰ ਇਕੋ ਨਜ਼ਰ ਨਾਲ ਵੇਖਿਆ ਜਾਂਦਾ ਸੀ.....ਹਿੰਦੂ-ਮੁਸਲਮਾਨਾਂ ਦੇ ਪਰਸਪਰ, ਬਿਨਾਂ ਕਿਸੇ ਜਾਤੀ ਰੋਕ-ਟੋਕ ਦੇ ਖੁਲ੍ਹੇ ਵਿਆਹ ਵੀ ਹੋਣ ਲੱਗ ਪਏ ਸਨ। ਪੁਰਾਤਨ ਫ਼ਾਰਸੀ ਤਵਾਰੀਖਾਂ ਦੇ ਕਥਨ ਅਨੁਸਾਰ ਕਹਿੰਦੇ ਕਹਾਉਂਦੇ ਮੁਸਲਮਾਨ ਆਪਣੀਆਂ ਲੜਕੀਆਂ ਨੂੰ ਤੇ ਉੱਚੀਆਂ ਜਾਤਾਂ ਦੇ ਹਿੰਦੂ ਆਪਣੀਆਂ ਲੜਕੀਆਂ ਹਿੰਦੂਆਂ ਮੁਸਲਮਾਨਾਂ ਨੂੰ ਬਾਕਾਇਦਾ ਵਿਆਹ ਦੇਂਦੇ ਸਨ।"

*(ਮਜ਼ਬੀ ਸਿੱਖਾਂ ਦਾ ਇਤਿਹਾਸ, ਪੰਨਾ ੫੭)*

ਪ੍ਰਤੱਖ ਹੋਇਆ ਕਿ ਹਿੰਦੂ ਵੀ ਰੰਘੜ ਹੁੰਦੇ ਸਨ, ਜੋ ਹਿੰਦੂ ਪਿਤਾਵਾਂ ਦੀ ਮੁਸਲਮਾਨ ਮਾਤਾਵਾਂ ਤੋਂ ਸੰਤਾਨ ਸਨ ਅਤੇ ਮੁਸਲਮਾਨ ਰੰਘੜ ਵੀ ਹੁੰਦੇ ਸਨ, ਜੋ ਮੁਸਲਮਾਨ ਪਿਤਾਵਾਂ ਦੀ ਹਿੰਦੂ ਮਾਤਾਵਾਂ ਤੋਂ ਸੰਤਾਨ ਹੁੰਦੇ ਸਨ। 'ਦੀਨ-ਇਲਾਹੀ' ਵਿਚ ਅਜਿਹੀਆਂ ਸ਼ਾਦੀਆਂ ਬਿਨਾਂ ਕਿਸੇ ਧਰਮ ਤਬਦੀਲੀ ਤੋਂ ਸੰਭਵ ਹੁੰਦੇ ਸਨ। ਕਿਉਂਕਿ 'ਦੀਨ-ਇਲਾਹੀ' ਦੇ ਅਨੁਆਈ ਹਿੰਦੂਆਂ ਨੇ ਮੁਸਲਮਾਨ ਔਰਤਾਂ ਨਾਲ ਵਿਆਹ ਵੇਲੇ ਕੋਈ ਧਰਮ ਤਬਦੀਲੀ ਨਹੀਂ ਕੀਤੀ ਹੁੰਦੀ ਸੀ, ਇਸ ਲਈ ਉਹ ਨਾ ਹੀ ਮੁਸਲਮਾਨ ਅਤੇ ਨਾ ਉਹ ਹਿੰਦੂ ਮੱਤ ਦੇ ਅਨੁਯਾਈ ਰਹੇ, ਇਸ ਲਈ ਬ੍ਰਾਹਮਣਾਂ ਨੇ ਉਹਨਾਂ ਦੀ ਸੰਤਾਨ ਨੂੰ ਰੰਘੜ ਕਿਹਾ। ਜੇ ਉਹਨਾਂ ਨੇ ਧਰਮ ਤਬਦੀਲੀ ਕੀਤੀ ਹੁੰਦੀ ਤਾਂ ਉਹਨਾਂ ਨੂੰ 'ਚੋਟੀ-ਕੱਟ' ਕਿਹਾ ਜਾਣਾ ਸੀ। ਏਥੇ ਇਕ ਗੱਲ ਹੋਰ ਸਪੱਸ਼ਟ ਕਰਨ ਵਾਲੀ ਹੈ ਕਿ ਅਕਬਰ ਨੇ 'ਦੀਨ-ਇਲਾਹੀ' ਰਾਜਨੀਤਕ ਕਾਰਨਾਂ ਕਰ ਕੇ ਚਲਾਇਆ ਸੀ, ਜਿਸ ਨਾਲ ਉਹ ਵੱਡੇ ਵੱਡੇ ਘਰਾਣਿਆਂ ਨੂੰ ਰਾਜ-ਭਗਤ ਬਣਾਉਣਾ ਚਾਹੁੰਦਾ ਸੀ। ਇਸ ਲਈ ਉਸ ਨੇ ਸਿਰਫ਼ ਉਹਨਾਂ ਜਾਤਾਂ ਨੂੰ ਹੀ 'ਦੀਨ-ਇਲਾਹੀ' ਵਿਚ ਸ਼ਾਮਲ ਕੀਤਾ, ਜਿਨ੍ਹਾਂ ਦਾ ਸਮਾਜ ਵਿਚ ਕੋਈ ਥਾਂ ਸੀ। ਸੂਦਰਾਂ ਦਾ ਸਮਾਜ ਵਿਚ ਉਸ ਵੇਲੇ ਕੋਈ ਥਾਂ ਨਹੀਂ ਸੀ ਅਤੇ ਇਸ ਤਰ੍ਹਾਂ ਉਹ ਅਕਬਰ ਦੇ ਮਿਸ਼ਨ ਲਈ ਮਹੱਤਵਪੂਰਣ ਨਹੀਂ ਸਨ ਕਿਉਂਕਿ ਉਹਨਾਂ ਦੀ ਸਮਾਜ ਵਿਚ ਕੋਈ ਅਹਿਮੀਅਤ ਨਹੀਂ ਸੀ, ਇਸ ਲਈ ਸੂਦਰਾਂ ਵਿਚੋਂ ਰੰਘੜ ਨਹੀਂ ਹੋ ਸਕਦੇ।

ਸਰ ਡੈਨਜ਼ਿਲ ਅਬੈਸਟਨ ਲਿਖਦੇ ਹਨ ਕਿ– *(ਪੰਨਾ ੩੨੩)*

"ਰੰਘਰੇਟਾ ਸ਼ਬਦ ਰੰਘੜ ਨੂੰ ਛੁਟਿਆ ਕੇ ਬਣਿਆ ਲੱਗਦਾ ਹੈ।"

ਭਾਈ ਕਾਹਨ ਸਿੰਘ ਨਾਭਾ ਲਿਖਦੇ ਹਨ ਕਿ—

'ਰੰਘਰੇਟਾ ਦਾ ਅਰਥ ਰੰਘੜ ਦਾ ਬੇਟਾ।'

ਉਪ੍ਰੋਕਤ ਸਾਰੀ ਵਿਚਾਰ ਤੋਂ ਹੇਠ ਲਿਖੇ ਤੱਥ ਸਪੱਸ਼ਟ ਹੁੰਦੇ ਹਨ—

੧. ਰੰਘੜ ਹਿੰਦੂ ਵੀ ਹੁੰਦੇ ਹਨ ਅਤੇ ਮੁਸਲਮਾਨ ਵੀ।
੨. ਰੰਘੜ, ਹਿੰਦੂ ਪਿਤਾ ਅਤੇ ਮੁਸਲਮਾਨ ਮਾਤਾ ਜਾਂ ਮੁਸਲਮਾਨ ਪਿਤਾ ਅਤੇ ਹਿੰਦੂ ਮਾਤਾ ਦੀ ਸੰਤਾਨ ਨੂੰ ਕਿਹਾ ਜਾਂਦਾ ਸੀ।
੩. ਰੰਘੜ ਨੂੰ ਹੋਰ ਛੁਟਿਆਉਣ ਲਈ ਰੰਘਰੇਟਾ ਕਿਹਾ ਗਿਆ।
੪. ਰੰਘੜ ਦਾ ਪੁੱਤਰ ਰੰਘਰੇਟਾ ਹੈ।

ਏਥੇ ਇਹ ਕਿੰਤੂ ਪੈਦਾ ਹੋ ਸਕਦਾ ਹੈ ਕਿ ਰੰਘੜ ਤਾਂ ਮੁਸਲਮਾਨ ਹੀ ਸੁਣੀਂਦੇ ਹਨ, ਹਿੰਦੂ ਰੰਘੜ ਤਾਂ ਕਿਤੇ ਦਿੱਸਦੇ ਨਹੀਂ। ਦੂਜਾ ਰੰਘਰੇਟੇ, ਹਿੰਦੂ-ਸਿੱਖ ਸੁਣੀਂਦੇ ਹਨ, ਮੁਸਲਮਾਨ ਰੰਘਰੇਟੇ ਤਾਂ ਕਦੀ ਸੁਣੇ ਨਹੀਂ।

ਇਸ ਦਾ ਜਵਾਬ ਹਿੰਦੂ ਪਰੰਪਰਾਵਾਂ ਵਿਚ ਭਲੀ ਭਾਂਤ ਮਿਲ ਜਾਂਦਾ ਹੈ। ਹਿੰਦੂ ਧਰਮ ਮਨੁੱਖਾਂ ਨੂੰ ਤੋੜਨ ਅਤੇ ਵੰਡਣ ਵਿਚ ਯਕੀਨ ਰੱਖਦਾ ਹੈ ਕਿਉਂਕਿ ਸਮਾਜ ਵਿਚ ਜਿੰਨੇ ਟੁਕੜੇ ਵੱਧ ਹੋਣਗੇ, ਉਨ੍ਹਾਂ ਹੀ ਬ੍ਰਾਹਮਣਵਾਦ ਦਾ ਡਰ ਵੱਧ ਹੋਵੇਗਾ। ਇਸ ਲਈ ਜਿਸ ਨੂੰ ਬ੍ਰਾਹਮਣਵਾਦ ਇਕ ਵਾਰੀ ਤੋੜ ਦੇਂਦਾ ਹੈ, ਫਿਰ ਕਦੀ ਨਾਲ ਨਹੀਂ ਜੋੜਦਾ, ਚਾਹੇ ਕੋਈ ਵਿਰਲੀ-ਵਾਂਝੀ ਉਦਾਹਰਣ ਸੰਭਵ ਵੀ ਹੋ ਸਕਦੀ ਹੈ, ਪਰ ਸਮੁੱਚੇ ਤੌਰ 'ਤੇ ਜੋੜਨ ਵਾਲੀ ਕੋਈ ਗੱਲ ਨਹੀਂ। ਸਗੋਂ ਜੇ ਕਿਸੇ ਉੱਚੀ ਜਾਤ ਦੇ ਵਿਅਕਤੀ ਨੂੰ ਸ਼ੂਦਰ ਬਣਾ ਦਿੱਤਾ ਤਾਂ ਜੇ ਉਸ ਸ਼ੂਦਰ ਦੀ ਸੰਤਾਨ ਕਿਤੇ ਬਾਹਰਲੀ ਜਾਤ ਵਿਚ ਸ਼ਾਦੀ ਕਰ ਲਵੇ ਤਾਂ ਉਸ ਦੀ ਸੰਤਾਨ ਨੂੰ ਵੀ ਉਸ ਤੋਂ ਵੱਧ ਛੁਟਿਆ ਦਿੱਤਾ ਜਾਂਦਾ ਸੀ।

ਪਰੰਤੂ ਦੂਜੇ ਪਾਸੇ ਇਸਲਾਮ, ਮਨੁੱਖ ਨੂੰ ਮਨੁੱਖ ਨਾਲ ਜੋੜਨ ਵਿਚ ਵਿਸ਼ਵਾਸ ਰੱਖਦਾ ਹੈ। ਇਸ ਵਿਸ਼ਵਾਸ ਦਾ ਧੁਰਾ ਇਸਲਾਮ ਦੇ ਅਕੀਦਿਆਂ ਵਿਚ ਹੈ, ਇਸਲਾਮ ਧਰਮ ਦੇ ਦਰਸ਼ਨ ਵਿਚ ਹੈ, ਜੋ ਮਨੁੱਖ ਦੀ ਉਤਪਤੀ ਇਕ ਅੱਲਾ ਤੋਂ ਹੋਈ ਮੰਨਦਾ ਹੈ।

ਦੀਨ-ਇਲਾਹੀ ਦਾ ਸਿਤਾਰਾ ਡੁੱਬਣ ਤੋਂ ਬਾਅਦ ਇਸਲਾਮ ਨੇ ਮੁਸਲਮਾਨ ਰੰਘੜਾਂ ਨੂੰ ਫਿਰ ਇਸਲਾਮ ਵਿਚ ਸ਼ਾਮਲ ਕਰ ਲਿਆ, ਉਹ ਮੁਸਲਮਾਨ ਹੋ ਗਏ, ਚਾਹੇ ਉਹਨਾਂ ਨੂੰ ਅੱਲ ਦੇ ਤੌਰ 'ਤੇ ਰੰਘੜ ਹੀ ਕਿਹਾ ਜਾਂਦਾ ਹੈ। ਪਰੰਤੂ ਕਿਉਂਕਿ ਹਿੰਦੂ ਧਰਮ ਵਿਛੋੜਨ ਵਿਚ ਯਕੀਨ ਰੱਖਦਾ ਹੈ, ਇਸ ਲਈ ਇਸ ਨੇ ਪਹਿਲੇ ਅੰਤਰ-ਜਾਤੀ ਜੋੜੇ (ਜਿਹਨਾਂ 'ਚੋ ਪਿਤਾ ਹਿੰਦੂ ਸੀ) ਦੀ ਸੰਤਾਨ ਨੂੰ ਰੰਘੜ ਕਿਹਾ ਅਤੇ ਰੰਘੜ ਦੀ ਅਗਲੀ ਸੰਤਾਨ (ਪੀੜ੍ਹੀ) ਨੂੰ ਰੰਘਰੇਟਾ ਕਿਹਾ ਅਤੇ ਉਸ ਨੂੰ ਹੋਰ ਵੱਧ ਛੁਟਿਆਉਣ ਲਈ ਰੰਘਰੇਟੇ ਦੀ ਅਗਲੀ ਸੰਤਾਨ ਨੂੰ ਰੰਘਰੇਟੜਾ ਕਿਹਾ। ਪਰੰਤੂ ਰੰਘਰੇਟੜੇ ਤੋਂ ਅੱਗੇ, ਰੰਘਰੇਟੜਾ ਦੀ ਸੰਤਾਨ ਨੂੰ ਛੁਟਿਆਉਣ ਦਾ ਉਹਨਾਂ ਨੂੰ ਮੌਕਾ ਨਹੀਂ ਮਿਲਿਆ, ਕਿਉਂਕਿ ਇਸ ਵਕਤ ਤੱਕ ਰੰਘਰੇਟੇ/ਰੰਘਰੇਟੜੇ ਹਿੰਦੂ ਧਰਮ ਨੂੰ ਅਲਵਿਦਾ ਕਹਿ ਕੇ ਸਿੱਖ ਧਰਮ ਵਿਚ ਸ਼ਾਮਲ ਹੋ ਚੁੱਕੇ ਸਨ। ਇਹ ਅਲੰਕਾਰ ਸਿੱਖ ਧਰਮ ਵਿਚ ਸ਼ਾਮਲ ਹੋਣ ਤੋਂ ਬਾਅਦ ਵੀ ਜਿਉਂ ਦੇ ਤਿਉਂ ਅੱਲ ਦੇ ਤੌਰ 'ਤੇ ਰੰਘਰੇਟਿਆਂ/ਰੰਘਰੇਟੜਿਆਂ ਨਾਲ ਲੱਗੇ ਰਹੇ ਚਾਹੇ ਉਹਨਾਂ ਉਹ ਧਰਮ ਵੀ ਤਿਆਗ ਦਿੱਤਾ, ਜਿਸ ਨੇ ਉਹਨਾਂ ਨੂੰ ਅਜਿਹੇ ਅਲੰਕਾਰਾਂ ਨਾਲ ਅਲੰਕ੍ਰਿਤ ਕੀਤਾ ਸੀ।

ਉਪ੍ਰੋਕਤ ਸਾਰੀ ਵਿਚਾਰ ਤੋਂ ਪ੍ਰਤੱਖ ਹੈ ਕਿ—

ਰੰਘਰੇਟਾ ਰਾਜਪੂਤ ਹੈ, ਰੰਘਰੇਟਾ ਬ੍ਰਾਹਮਣ ਹੈ, ਰੰਘਰੇਟਾ ਖੱਤਰੀ ਹੈ, ਰੰਘਰੇਟਾ ਜੈਨੀ ਹੈ, ਰੰਘਰੇਟਾ ਪਠਾਨ ਹੈ ਅਤੇ ਕਿਸੇ ਹੱਦ ਤਕ ਰੰਘਰੇਟਾ ਸਕਿਥੋ-ਆਰੀਅਨ ਵੀ ਹੋ ਸਕਦਾ ਹੈ। ਪਰੰਤੂ ਰੰਘਰੇਟਾ ਸ਼ੂਦਰ ਹੋਣਾ ਘੱਟ ਸੰਭਵ ਹੈ।

ਸਾਡੇ ਇਸ ਕਥਨ ਦੀ ਪ੍ਰੋੜਤਾ ਰੰਘਰੇਟਿਆਂ ਦੀਆਂ ਗੋਤਾਂ ਵਿਚੋਂ ਭਲੀ-ਭਾਂਤ ਹੋ ਜਾਵੇਗੀ, ਕਿਉਂਕਿ ਗੋਤ ਹੀ ਇਕ ਐਸਾ ਸਰੋਤ ਹੈ, ਜਿਸ ਤੋਂ ਕਿਸੇ ਵਿਅਕਤੀ ਦਾ ਮੂਲ ਅਸਾਨੀ ਨਾਲ ਲੱਭਿਆ ਜਾ ਸਕਦਾ ਹੈ। ਰੰਘਰੇਟਿਆਂ ਦੇ ਮੂਲ ਬਾਰੇ ਜਾਨਣ ਤੋਂ ਪਹਿਲਾਂ ਇਹ ਜ਼ਰੂਰੀ ਹੈ ਕਿ ਇਹ ਸਮਝ ਲਿਆ ਜਾਵੇ ਕਿ ਬ੍ਰਾਹਮਣ ਕੌਣ ਹਨ। ਕੈਂਪ ਬੈਲ ਦੇ ਵਿਚਾਰ ਅਨੁਸਾਰ ਆਰੀਆ ਲੋਕਾਂ ਦੀ ਜੋ ਪਹਿਲੀ ਲਹਿਰ ਭਾਰਤ ਵਿਚ ਦਾਖ਼ਲ ਹੋਈ, ਉਹ ਸਾਰੇ ਬ੍ਰਾਹਮਣ ਅਖਵਾਏ, ਇਹਨਾਂ ਵਿਚੋਂ ਜਿਹਨਾਂ ਲੋਕਾਂ ਨੇ ਰਾਜ ਸੱਤਾ ਪ੍ਰਾਪਤ ਕਰ ਲਈ, ਉਹ ਰਾਜਪੂਤ ਹੋ ਗਏ, ਪਰ ਅਬੈਸਟਨ ਦਾ ਇਹ ਵਿਚਾਰ ਹੈ ਕਿ ਪਹਿਲੇ ਆਰੀਅਨਾਂ ਵਿਚੋਂ ਜਿਹਨਾਂ ਨੇ ਧਾਰਮਿਕ ਧੰਦਾ ਅਪਨਾ ਲਿਆ, ਉਹ ਬ੍ਰਾਹਮਣ ਅਖਵਾਏ। ਜਿਹਨਾਂ ਨੇ ਰਾਜ ਸਥਾਪਿਤ ਕਰ ਲਿਆ, ਉਹ ਕਸ਼ੱਤਰੀ ਅਖਵਾਏ, ਪਰੰਤੂ ਬਾਅਦ ਵਿਚ ਪਰਸ਼ੂਰਾਮ ਦੁਆਰਾ ਕਸ਼ੱਤਰੀ ਰਾਜ ਤਬਾਹ ਕੀਤੇ ਜਾਣ ਤੋਂ ਬਾਅਦ ਵਿਚ ਜੋ ਵਕਤਨ-ਬ-ਵਕਤਨ ਰਾਜ ਸੱਤਾ ਪ੍ਰਾਪਤ ਕਰਦੇ ਰਹੇ, ਉਹ ਰਾਜਪੂਤ ਅਖਵਾਏ ਅਤੇ ਜੋ ਆਰੀਆ ਲੋਕ ਆਪਣੇ ਕਬੀਲੇ ਦਾ ਰਾਜ ਸਥਾਪਿਤ ਨਾ ਕਰ ਸਕੇ, ਉਹਨਾਂ ਨੇ ਕਿਰਸਾਨੀ ਕਿੱਤਾ ਅਖ਼ਤਿਆਰ ਕਰ ਲਿਆ। ਕਨਿੰਘਮ ਦਾ ਵਿਚਾਰ ਹੈ ਕਿ ਜੱਟ ਉਹਨਾਂ ਆਰੀਅਨਾਂ ਵਿਚੋਂ ਨਹੀਂ ਹਨ, ਜੋ ਪਹਿਲੀ ਲਹਿਰ ਸਮੇਂ ਭਾਰਤ ਆਏ। ਉਹ ਜੱਟਾਂ ਨੂੰ ਸ਼ੁੱਧ ਆਰੀਅਨ ਨਸਲ ਵੀ ਨਹੀਂ ਮੰਨਦਾ। ਉਹ ਜੱਟਾਂ ਨੂੰ ਆਰਓ-ਸਕਿਥਨ ਨਸਲ ਮੰਨਦਾ ਹੈ। 'ਮੁਜਾਮਲ-ਉਤ-ਤਵਾਰੀਖ਼' ਦੇ ਕਰਤਾ ਦਾ ਕਹਿਣਾ ਹੈ ਕਿ "ਹਿੰਦੂਆਂ ਨੂੰ ਹੀ ਜੱਟ ਵੀ ਕਿਹਾ ਜਾਂਦਾ ਹੈ"।

ਪ੍ਰਤੱਖ ਹੋਇਆ ਕਿ ਬ੍ਰਾਹਮਣ, ਖੱਤਰੀ-ਛੱਤਰੀ ਅਤੇ ਰਾਜਪੂਤ ਆਰੀਅਨ ਦੀ ਪਹਿਲੀ ਲਹਿਰ ਵਿਚਲੀ ਨਸਲ ਹਨ, ਪਰੰਤੂ ਇਹਨਾਂ ਲੋਕਾਂ ਵਿਚੋਂ ਵੀ ਜੋ ਨਾ ਹੀ ਧਾਰਮਿਕ ਕਿੱਤਾ ਅਖ਼ਤਿਆਰ ਕਰ ਸਕੇ ਅਤੇ ਨਾ ਹੀ ਰਾਜ ਸੱਤਾ ਹਾਸਲ ਕਰ ਸਕੇ, ਉਹਨਾਂ ਨੇ ਕਿਰਸਾਨੀ ਕਰਨੀ ਸ਼ੁਰੂ ਕਰ ਦਿੱਤੀ। ਪਰ ਇਸ ਕਿੱਤੇ ਨੂੰ ਅਖ਼ਤਿਆਰ ਕਰਨ ਵਾਲੀ ਦੂਜੀ ਲਹਿਰ ਆਰੀਓ-ਸਕਿਥੀਅਨ ਨਸਲ ਵੀ ਸੀ। ਇਸ ਲਈ ਜਿਥੇ ਬ੍ਰਾਹਮਣ, ਖੱਤਰੀ ਅਤੇ ਰਾਜਪੂਤ ਸ਼ੁੱਧ ਆਰੀਅਨ ਨਸਲ ਹਨ, ਉਥੇ ਜੱਟ, ਆਰੀਅਨ ਅਤੇ ਆਰੀਓ-ਸਕਿਥੀਅਨ ਨਸਲ ਦਾ ਮਿਲਗੋਭਾ ਹਨ। ਕੁਝ ਪਠਾਨ ਨਸਲ ਦੇ ਲੋਕਾਂ ਵਿਚੋਂ ਹਿੰਦੂ ਰਸਮੋ-ਰਿਵਾਜ਼ ਦੀ ਪਾਲਣਾ ਕਰ ਕੇ ਅਤੇ ਖੇਤੀ ਨੂੰ ਆਪਣਾ ਕਿੱਤਾ ਅਖ਼ਤਿਆਰ ਕਰਨ ਕਰ ਕੇ ਵੀ ਜੱਟ ਬਣ ਗਏ।

ਬ੍ਰਾਹਮਣਵਾਦ ਨੇ 'ਦੀਨ-ਇਲਾਹੀ' ਕਬੂਲਣ ਕਰਕੇ ਬੇਸ਼ੱਕ ਕਈ ਪਰਿਵਾਰਾਂ ਨੂੰ ਛੇਕ ਕੇ ਉਹਨਾਂ ਦੀ ਸੰਤਾਨ ਨੂੰ ਰੰਘੜ, ਰੰਘਰੇਟੇ ਬਣਾ ਦਿੱਤਾ ਸੀ, ਪਰ ਉਹਨਾਂ ਦੇ ਆਪਣੇ ਪੁਰਾਣੇ ਗੋਤ-ਭਾਈਆਂ ਨਾਲ ਕਿਤੇ ਕਿਤਾਈਂ ਲੁਕਵੇਂ ਲੈਣ-ਦੇਣ ਜਾਂ ਸੰਬੰਧ ਵੀ ਜ਼ਰੂਰ ਜੁੜੇ ਰਹੇ। ਲੇਖਕ ਨੂੰ ਕੈਪਟਨ ਸੇਵਾ ਸਿੰਘ (ਰਿਟਾਇਰਡ) ਨੇ ਦੱਸਿਆ ਹੈ ਕਿ ਮਹਾਰਾਜਾ ਪਟਿਆਲਾ ਦੇ ਵਡੇਰਿਆਂ ਦੇ ਕੁਝ ਨਜ਼ਦੀਕੀ ਸਿੱਧੂ ਭਾਈਬੰਦਾਂ ਨੇ ਵੀ 'ਦੀਨ-ਇਲਾਹੀ' ਕਬੂਲ ਲਿਆ ਸੀ, ਪਰ ਮਹਾਰਾਜਾ ਸਾਹਿਬ ਦੀਆਂ ਉਹਨਾਂ ਵਡੇਰਿਆਂ ਤੋਂ ਬਾਅਦ ਦੀਆਂ ਸੰਤਾਨਾਂ ਦੇ ਪਰਿਵਾਰ ਨੇ ਉਹਨਾਂ ਨਾਲੋਂ ਮੂਲੋਂ ਹੀ ਰਿਸ਼ਤਾ ਨਹੀਂ ਤੋੜਿਆ ਸੀ। ਉਹ ਜਜ਼ਬਾਤੀ ਤੌਰ 'ਤੇ ਆਪਣੇ ਪੁਰਾਣੇ ਗੋਤ-ਭਾਈਆਂ ਨਾਲ ਕਿਸੇ ਨਾ ਕਿਸੇ ਤਰ੍ਹਾਂ ਜੁੜੇ ਰਹੇ। ਦੱਸਿਆ ਗਿਆ ਹੈ ਕਿ ਇਹ ਪਰਿਵਾਰ ਪਟਿਆਲਾ ਦੇ ਸ਼ੇਰਾਂ ਵਾਲਾ ਗੇਟ ਦੇ ਆਸ ਪਾਸ ਵੱਸਿਆ ਹੋਇਆ ਹੈ ਅਤੇ ਸੂਬੇਦਾਰ ਪ੍ਰਤਾਪ ਸਿੰਘ (ਰਿਟਾਇਰਡ) ਇਸੇ ਖ਼ਾਨਦਾਨ ਨਾਲ ਸੰਬੰਧਤ ਹੈ। ਇਹਨਾਂ ਦਾ ਪੁਰਾਣਾ ਪਿੰਡ ਬੁਲਾਹਰੀ ਹੈ। ਮਹਾਰਾਜਾ ਦੇ ਪਰਿਵਾਰ ਨੇ ਇਹਨਾਂ ਪਰਿਵਾਰਾਂ ਨਾਲ ਬਾਕਾਇਦਾ ਸੰਬੰਧ ਬਣਾਈ ਰੱਖੇ।

ਇਸ ਤਰ੍ਹਾਂ ਦੇ ਲੁਕਵੇਂ ਸੰਬੰਧ ਦਿੱਲੀ ਦੇ ਆਸ-ਪਾਸ ਦੇ ਰੰਘਰੇਟਿਆਂ ਦੇ ਉਹਨਾਂ ਪੁਰਾਣੇ ਰਾਜਪੂਤ ਸੰਬੰਧੀਆਂ ਨਾਲ ਵੀ ਬਣੇ ਰਹੇ ਹਨ। ਦਿੱਲੀ ਦੇ ਆਸ-ਪਾਸ ਦੇ ਚੌਹਾਨ ਰਾਜਪੂਤਾਂ ਦੇ ਦਿੱਲੀ ਦੇ ਆਸ-ਪਾਸ ਦੇ ਰੰਘੜਾਂ ਨਾਲ ਸੰਬੰਧ ਵੀ ਇਸੇ ਲੜੀ ਵਿਚ ਆਉਂਦੇ ਹਨ।

ਕਸ਼ੱਤਰੀਆਂ ਤੋਂ ਛੱਤਰੀ ਕਿਵੇਂ ਬਣੇ, ਬਾਰੇ ਬੜੀ ਦਿਲਚਸਪ ਕਹਾਣੀ ਪ੍ਰਚੱਲਤ ਹੈ ਕਿ-ਪਰਸਰਾਮ (ਬ੍ਰਾਹਮਣ), ਜਿਸ ਨੂੰ ਵਿਸ਼ਨੂੰ ਦਾ ਛੇਵਾਂ ਅਵਤਾਰ ਜਾਣਿਆ ਜਾਂਦਾ ਹੈ, ਨੇ ਕਸ਼ੱਤਰੀਆਂ ਦਾ ੨੧ ਵਾਰੀ ਮਲੀਆ ਮੇਟ ਕੀਤਾ। ਜਦੋਂ ਕਸ਼ੱਤਰੀਆਂ ਨੂੰ ਪੂਰਾ ਤਬਾਹ ਕਰਨ ਤੇ ਵੀ ਪਰਸਰਾਮ ਦੀ ਤਸੱਲੀ ਨਾ ਹੋਈ ਤਾਂ ਉਸ ਨੇ ਕਸ਼ੱਤਰੀ ਔਰਤਾਂ ਦੇ ਗਰਭ ਵਿਚਲੇ ਬੱਚਿਆਂ ਨੂੰ ਵੀ ਮਰਵਾ ਦੇਣ ਦਾ ਫੈਸਲਾ ਕੀਤਾ। ਇਸ ਤੋਂ ਡਰ ਕੇ ਕਸ਼ੱਤਰੀ ਔਰਤਾਂ ਕੁਰਕੁਸ਼ੇਤਰ ਦੇ ਸਰਸੂਤ ਬ੍ਰਾਹਮਣਾਂ ਦੀ ਸ਼ਰਨ ਵਿਚ ਆ ਗਈਆਂ। ਜਿਹਨਾਂ ਨੇ ਪਰਸਰਾਮ ਦੇ ਪੁੱਛਣ 'ਤੇ ਉਹਨਾਂ ਨੂੰ ਆਪਣੀਆਂ ਪੁੱਤਰੀਆਂ ਦੱਸਿਆ। ਪਰਸਰਾਮ ਨੇ ਉਹਨਾਂ ਦੀ ਪਰਖ ਕਰਨ ਲਈ ਉਹਨਾਂ ਨੂੰ ਉਹਨਾਂ ਔਰਤਾਂ ਦੇ ਹੱਥੋਂ ਕੱਚਾ ਖਾਣਾ ਖਾਣ ਨੂੰ ਕਿਹਾ। ਇਹਨਾਂ ਬ੍ਰਾਹਮਣਾਂ ਨੇ ਇਹ ਖਾਣਾ ਖਾ ਲਿਆ ਤੇ ਪਰਸ ਰਾਮ ਨੇ ਉਹਨਾਂ ਨੂੰ ਛੱਡ ਦਿੱਤਾ। (ਸਰਸੂਤ ਬ੍ਰਾਹਮਣ ਆਪਣੀ ਪੁੱਤਰੀ ਤੋਂ ਇਲਾਵਾ ਹੋਰ ਕਿਸੇ ਦੇ ਘਰ ਦਾ ਕੱਚਾ ਖਾਣਾ ਨਹੀਂ ਖਾਂਦੇ ਸਨ) ਇਹਨਾਂ ਗਰਭਵਤੀ ਔਰਤਾਂ ਤੋਂ ਜੋ ਸੰਤਾਨ ਪੈਦਾ ਹੋਈ ਉਸ ਨੂੰ ਕਸ਼ੱਤਰੀ ਨਹੀਂ ਬਲਕਿ ਛੱਤਰੀ ਕਿਹਾ ਜਾਣ ਲੱਗ ਪਿਆ, ਕਿਉਂਕਿ ਉਹ ਸਰਸੂਤ ਬ੍ਰਾਹਮਣਾਂ ਦੇ ਛੱਤਰ ਕਰ ਕੇ ਬਚੀਆਂ ਸਨ।

ਜਿਵੇਂ ਕਿ ਉਪਰ ਲਿਖਿਆ ਜਾ ਚੁੱਕਾ ਹੈ ਕਿ ਕਈ ਲਿਖਾਰੀ ਇਹ ਮੰਨਦੇ ਹਨ ਕਿ ਸਾਰੇ ਆਰੀਅਨ ਹੀ ਪਹਿਲਾਂ ਬ੍ਰਾਹਮਣ ਸਨ, ਪਰ ਬਾਅਦ ਵਿਚ ਜਿਹਨਾਂ ਰਾਜ ਸਥਾਪਤ ਕਰ ਲਏ, ਕਸ਼ੱਤਰੀ ਅਤੇ ਫਿਰ ਰਾਜਪੂਤ ਹੋ ਗਏ। ਇਸ ਗੱਲ ਨੂੰ ਹੋਰ ਵੀ ਪ੍ਰੌੜ੍ਹਤਾ ਇਸ ਤੱਥ ਤੋਂ ਮਿਲਦੀ ਹੈ ਕਿ ਅੱਜ ਦੇ ਕੋਟਲਹਰ ਅਤੇ ਬੰਗਾਹਲ ਰਾਜਪੂਤ ਕੱਲ੍ਹ ਦੇ ਬ੍ਰਾਹਮਣ ਹਨ।

ਇਹ ਵੀ ਪ੍ਰਚੱਲਤ ਕਥਾ ਹੈ ਕਿ ਜੇ ਰਾਜਪੂਤ ਕਿਸੇ ਜੱਟ, ਗੁੱਜਰ, ਰੋੜ ਜਾਂ ਆਪਣੇ ਤੋਂ ਨੀਵੀਂ ਕਿਸੇ ਵੀ ਹੋਰ ਜਾਤ ਦੀ ਔਰਤ ਨਾਲ ਵਿਆਹ ਕ਼ਰਵਾ ਲਵੇ ਤਾਂ ਉਸ ਦੀ ਸੰਤਾਨ ਜੱਟ ਹੋ ਜਾਂਦੀ ਹੈ। ਪੰਜਾਬ ਦੇ ਬਹੁਤ ਸਾਰੇ ਜੱਟ ਕਬੀਲਿਆਂ ਦਾ ਇਹ ਇਤਿਹਾਸ ਹੈ ਕਿ ਉਹਨਾਂ ਦੇ ਰਾਜਪੂਤ ਪਿਤਾਵਾਂ ਨੇ ਆਪਣੀ ਜਾਤ ਤੋਂ ਨੀਵੀਂ ਜਾਤ ਦੀ ਕਿਸੇ ਲੜਕੀ ਨਾਲ ਸ਼ਾਦੀ ਕਰਵਾ ਲਈ ਸੀ ਤਾਂ ਉਹਨਾਂ ਦੀ ਸੰਤਾਨ ਜੱਟ ਹੋ ਗਈ। ਪਰੰਤੂ ਇਸ ਤਬਦੀਲੀ ਤੋਂ ਗੁੜਗਾਉਂ ਤੇ ਦਿੱਲੀ ਦੇ ਗਾਵੜਾ ਰਾਜਪੂਤ ਬਚ ਵੀ ਗਏ ਹਨ, ਕਿਉਂਕਿ ਉਹਨਾਂ ਵਿਚ ਪ੍ਰਵਾਰਿਕ ਪਿਆਰ ਅਟੁੱਟ ਸੀ। ਦੂਜੇ ਪਾਸੇ ਹੁਸ਼ਿਆਰਪੁਰ ਦੇ ਸਹੰਸਰ ਰਾਜਪੂਤ, ਜੋ ਕਿ ਤਿੰਨ ਚਾਰ ਪੀੜ੍ਹੀਆਂ ਪਹਿਲਾਂ ਰਾਜਪੂਤ ਸਨ, ਸਬਜ਼ੀਆਂ ਪੈਦਾ ਕਰਨ ਕਰਕੇ ਰਾਈਂ ਬਣ ਗਏ ਹਨ। ਕਰਨਾਲ ਦੇ ਰਾਜਪੂਤ ਕੇਵਲ ਚਾਰ ਪੀੜ੍ਹੀਆਂ ਪਹਿਲਾਂ ਰਾਜਪੂਤ ਸਨ, ਪਰ ਗ਼ਰੀਬੀ ਕਾਰਨ ਜਦੋਂ ਉਹਨਾਂ ਜੁਲਾਹੇ ਦਾ ਕੰਮ ਸ਼ੁਰੂ ਕਰ ਦਿੱਤਾ ਤਾਂ ਉਹ 'ਸ਼ੇਖ਼' ਬਣ ਗਏ। ਦਿੱਲੀ ਦੇ ਚੌਹਾਨ ਰਾਜਪੂਤ, ਜੋ ਕਿ ਦਿੱਲੀ ਦੇ ਹੁਕਮਰਾਨ ਰਹਿ ਚੁੱਕੇ ਹਨ, ਕੇਵਲ ਆਪਣੇ ਤੋਂ ਹੇਠਲੀ ਜਾਤ ਵਿਚ ਵਿਆਹ ਕਰਨ ਨਾਲ ਹੀ ਹੁਣ ਰਾਜਪੂਤ ਨਹੀਂ ਰਹੇ। ਸਿਆਲ ਗੋਂਡਾਲ ਅਤੇ ਟਿਵਾਣਿਆਂ ਦੇ ਮਸ਼ਹੂਰ ਸ਼ਾਹੀ ਪਰਿਵਾਰ ਰਾਜਪੂਤ ਸਨ, ਪਰ ਉਹਨਾਂ ਦੇ ਹੀ ਕੁਝ ਗੋਤ-ਭਾਈਆਂ ਨੇ ਦਰਿਦਰਤਾ ਦੀ ਹਾਲਤ ਵਿਚ ਕਿਰਸਾਨੀ ਨੂੰ ਉਪਜੀਵਕਾ ਦਾ ਸਾਧਨ ਬਣਾਇਆ ਤਾਂ ਉਹ ਜੱਟ ਹੋ ਗਏ।

ਰੰਘਰੇਟਿਆਂ ਦਾ ਪਿਛੋਕੜ ਜਾਨਣ ਵਾਸਤੇ ਅਤੇ ਇਹ ਪਤਾ ਕਰਨ ਵਾਸਤੇ ਕਿ ਇਹ ਕਿਸ ਮੂਲ 'ਚੋਂ ਆਏ ਹਨ, ਰੰਘਰੇਟਿਆਂ ਦੀਆਂ ਗੋਤਾਂ 'ਤੇ ਵਿਚਾਰ ਕਰਨ ਨਾਲ ਸਪੱਸ਼ਟ ਹੋ ਜਾਵੇਗਾ।

ਸਭ ਤੋਂ ਪਹਿਲਾਂ ਉਹਨਾਂ ਰੰਘਰੇਟਿਆਂ ਦਾ ਜ਼ਿਕਰ ਕਰਨਾ ਬਣਦਾ ਹੈ, ਜਿਹਨਾਂ ਦੇ ਵਡੇਰੇ ਰਾਜਪੂਤਾਂ ਨੇ 'ਦੀਨ-ਇਲਾਹੀ' ਦੇ ਪ੍ਰਭਾਵ ਥੱਲੇ ਮੁਸਲਮਾਨ ਲੜਕੀਆਂ ਨਾਲ ਵਿਆਹ ਕਰ ਲਏ ਅਤੇ ਨਤੀਜੇ ਵੱਜੋਂ ਬ੍ਰਾਹਮਣਵਾਦ ਨੇ ਉਹਨਾਂ ਦੀ ਪਹਿਲੀ ਸੰਤਾਨ ਨੂੰ ਰੰਘੜ ਕਿਹਾ, ਦੂਜੀ ਸੰਤਾਨ ਨੂੰ ਰੰਘਰੇਟੇ ਅਤੇ ਤੀਜੀ ਸੰਤਾਨ (ਪੀੜ੍ਹੀ) ਨੂੰ ਰੰਘਰੇਟੜੇ ਕਿਹਾ।

ਰਾਜਪੂਤ ਮੂਲ ਦੀਆਂ ਰੰਗਰੇਟਾਂ ਗੋਤਾਂ ਇੰਞ ਹਨ—

| ਲੜੀ ਨੰ: | ਗੋਤ | ਮੂਲ |
|---|---|---|
| ੧. | ਅਠਵਾਲ | ਇਹ ਪੰਨਵਾਰ ਜਾਤ ਦੇ ਰਾਜਪੂਤ ਸਨ ਇਹਨਾਂ ਦਾ ਨਿਵਾਸ ਮੁਲਤਾਨ ਦੇ ਆਸ-ਪਾਸ ਸੀ। |
| ੨. | ਬਸਲਾਨ | ਉਪਰੋਕਤ |
| ੩. | ਬੈਂਸ | ਇਹ ਜੰਜੂਆਂ ਕਬੀਲੇ ਦੇ ਰਾਜਪੂਤ ਸਨ ਜੋ ਪੁਰਾਣੇ ਪੰਜਾਬ ਦੇ ਦੱਖਣ ਪੱਛਮ ਵਿਚ ਫੈਲੇ ਹੋਏ ਸਨ, ਇਹਨਾਂ ਦੇ ਮੁੱਖ ਟਿਕਾਣੇ ਬਹਾਵਲਪੁਰ ਗੁਰਦਾਸਪੁਰ ਅਤੇ ਜੰਮੂ ਦੇ ਆਸਪਾਸ ਸਨ। ਇਹ ਆਪਣੇ ਆਪ ਨੂੰ ਚੰਦ੍ਰ-ਬੰਸੀ ਰਾਜਪੂਤ ਮੰਨਦੇ ਹਨ। |
| ੪. | ਭੱਟੀ | ਇਹ ਪੰਜਾਬ ਦੇ ਸਿੱਧੂ ਬਰਾੜਾਂ ਦੇ ਪਿਤਾਮਾ ਸਨ ਅਤੇ ਇਹਨਾਂ ਵਿਚੋਂ ਪੈਦਾ ਹੋਏ ਜੈਸਲ ਨੇ ਜੈਸਲਮੇਲ ਵਸਾਇਆ। |
| ੫. | ਚੌਹਾਨ | ਇਹ ਅਗਨੀ-ਕੁਲ ਦੇ ਚੰਦਰ-ਬੰਸੀ ਰਾਜਪੂਤ ਸਨ, ਇਹਨਾਂ ਦੇ ਵਡੇਰੇ ਜ਼ਿਆਦਾਤਰ ਗੁਰਦਾਸਪੁਰ ਅਤੇ ਜੰਮੂ ਦੇ ਆਸ ਪਾਸ ਰਹਿੰਦੇ ਸਨ। |
| ੬. | ਛੱਪਰ ਜਾਂ ਛੱਪਰ-ਬੰਧ | ਇਹ ਵੀ ਪਨਵਾਰ ਰਾਜਪੂਤ ਸਨ। ਪਰ ਇਹ ਆਪਣੇ ਆਪ ਨੂੰ ਰਾਜਾ ਕਰਨ ਦੀ ਅੰਸ ਵੀ ਮੰਨਦੇ ਹਨ। |
| ੭. | ਧਾਲੀਵਾਲ/ ਧਾਰੀਵਾਲ | ਭੱਟੀ ਰਾਜਪੂਤ ਦੀ ਸੰਤਾਨ ਜੋ ਧਾਰਾ ਨਗਰ ਵਿਚੋਂ ਉਠ ਕੇ ਆਈ। ਇਹਨਾਂ ਦੇ ਖਾਨਦਾਨ ਵਿਚੋਂ ਮਿਹਰ-ਮਿੱਠਾ ਨੇ 'ਦੀਨ-ਇਲਾਹੀ' ਦੇ ਪ੍ਰਭਾਵ ਹੇਠ ਆਪਣੀ ਇਕ ਲੜਕੀ ਅਕਬਰ ਨਾਲ ਵਿਆਹ ਦਿੱਤੀ ਸੀ। |
| ੮. | ਢਿੱਲਵਾਂ | ਇਹ ਸਰੋਹਾ-ਜਾਤ ਦੇ ਰਾਜਪੂਤ ਹਨ ਪਰ ਨਾਲ ਹੀ ਆਪਣੇ ਆਪ ਨੂੰ ਰਾਜਾ ਕਰਨ ਦੀ ਅੰਸ ਵੀ ਦੱਸਦੇ ਹਨ। ਦੂਜੇ ਪਾਸੇ ਪੰਜਾਬ ਦੇ ਸੋਇਨੇ ਭਨਿਆਰ ਰੰਘਰੇਟੇ ਵੀ ਆਪਣੇ ਆਪ ਨੂੰ ਰਾਜਾ ਕਰਨ ਦੀ ਅੰਸ ਦੱਸਦੇ ਹਨ ਅਤੇ ਨਾਲ ਹੀ ਆਪਣੇ ਆਪ ਨੂੰ ਬ੍ਰਾਹਮਣ ਵੀ ਮੰਨਦੇ ਹਨ। ਹੋ ਸਕਦਾ ਹੈ ਰਾਜਾ ਕਰਨ ਦੀ ਅੰਸ ਵਿਚੋਂ ਕਿਸੇ ਇਕ ਨੇ ਰਾਜ ਸਤਾ ਪ੍ਰਾਪਤ ਕਰ ਲਈ ਹੋਵੇ ਤੇ ਉਸ ਦੀ ਸੰਤਾਨ ਨੇ ਆਪਣੇ ਆਪ ਨੂੰ ਰਾਜਪੂਤ ਘੋਸ਼ਿਤ ਕਰ ਦਿੱਤਾ ਹੋਵੇ ਅਤੇ ਬਾਕੀ ਕਬੀਲੇ ਨੇ ਆਪਣੇ ਆਪ ਨੂੰ ਰਾਜਪੂਤ ਨਾ ਘੋਸ਼ਿਤ ਕਰਨ ਕਰਕੇ ਬ੍ਰਾਹਮਣ ਰਹਿਣਾ ਹੀ ਠੀਕ ਸਮਝਿਆ ਹੋਵੇ। |
| ੯. | ਗਿੱਲ/ਸ਼ੇਰ ਗਿੱਲ | ਇਹ ਰਘੂਵੰਸ਼ੀ ਰਾਜਪੂਤ ਸਨ ਪਰੰਤੂ ਹੁਣ ਖੇਤੀ ਕਰਨ ਕਰਕੇ ਲਾਹੌਰ, ਫਿਰੋਜ਼ਪੁਰ, ਬਿਆਸ ਅਤੇ ਸਤਲੁਜ ਦੇ ਉਪਰਲੇ ਪਾਸੇ ਅਤੇ ਸਿਆਲਕੋਟ ਦੇ ਆਸਪਾਸ ਦਾ ਜੱਟ ਘਰਾਣਾ ਬਣ ਗਿਆ ਹੈ। |
| ੧੦. | ਗਾਰ ਜਾਂ ਘਾਰੂ | ਇਹ ਪਨਵਾਰ ਜਾਤ ਦੇ ਰਾਜਪੂਤ ਹਨ। |
| ੧੧. | ਹੰਸ ਜਾਂ ਹਾਂਸ | ਇਹ ਜ਼ਿਲ੍ਹਾ ਮਿੰਟ੍ਗੁਮਰੀ ਦਾ ਕਾਸ਼ਤਕਾਰ ਕਬੀਲਾ ਸੀ, ਪਰੰਤੂ ਟਾਡ ਇਸ ਨੂੰ ਚੰਦਰ-ਬੰਸੀ ਰਾਜਪੂਤ ਮੰਨਦਾ ਹੈ। ਇਹਨਾਂ ਦਾ ਮੂਲ ਟਿਕਾਣਾ ਗੁਰਦਾਸਪੁਰ ਅਤੇ ਜੰਮੂ ਦੇ ਹੇਠਲੇ ਇਲਾਕੇ ਵਿਚ ਸੀ। |
| ੧੨. | ਝੰਜੂਆ | ਇਹ ਚੰਦਰ-ਬੰਸੀ ਰਾਜਪੂਤ ਸਨ ਅਤੇ ਪੰਜਾਬ ਦੇ ਦੱਖਣ-ਪੱਛਮ ਵਿਚ ਫੈਲੇ ਹੋਏ ਸਨ। ਇਹਨਾਂ ਦਾ ਮੂਲ ਟਿਕਾਣਾ ਗੁਰਦਾਸਪੁਰ ਦੇ ਆਸਪਾਸ ਸੀ। |

| | | |
|---|---|---|
| ੧੩. | ਝੋਂਜ | ਇਹ ਬਹਾਵਲਪੁਰ ਅਤੇ ਮੁਲਤਾਨ ਦਾ ਕਿਰਸਾਨ ਕਬੀਲਾ ਸੀ ਜੋ ਆਪਣਾ ਮੂਲ ਝੰਜੂਆਂ ਜਾਂ ਭੱਟੀ ਰਾਜਪੂਤਾਂ ਵਿਚੋਂ ਦਸਦੇ ਹਨ। |
| ੧੪. | ਜੋਈਆ | ਇਹ ਰਾਜਪੂਤਾਂ ਦੀਆਂ ੩੬ ਗੋਤਾਂ ਵਿਚੋਂ ਇਕ ਗੋਤ ਹੈ। |
| ੧੫. | ਕਲਿਆਣੇ | ਇਹ ਪਨਵਾਰ ਰਾਜਪੂਤਾਂ ਵਿਚੋਂ ਹਨ। ਪਰ ਜਾਪਦਾ ਹੈ ਮੂਲੋਂ ਇਹ ਬ੍ਰਾਹਮਣ ਸਨ ਪਰ ਕਿਸੇ ਸਮੇਂ ਰਾਜ ਪ੍ਰਾਪਤ ਕਰ ਲੈਣ ਤੇ ਆਪਣੇ ਆਪ ਨੂੰ ਰਾਜਪੂਤ ਘੋਸ਼ਿਤ ਕਰ ਦਿੱਤਾ। |
| ੧੬. | ਖੋਖਰ | ਇਹ ਗੜ੍ਹ ਕਰਿਆਨੇ ਦੇ ਚੰਦਰ-ਬੰਸੀ ਰਾਜਪੂਤ ਸਨ। ਜਿਹਨਾਂ ਨੂੰ ਤੈਮੂਰ ਨੇ ਇਹਨਾਂ ਦੇ ਇਲਾਕੇ ਵਿਚੋਂ ਕੱਢ ਦਿੱਤਾ। ਇਹ ਬਾਅਦ ਵਿਚ ਦਿੱਲੀ ਵੱਲ ਅਤੇ ਝੰਗ ਵਿਚ ਕੁਕਰਾਨੇ ਦੇ ਇਲਾਕੇ ਵਿਚ ਚਲੇ ਗਏ। ਰੋਹਤਕ ਦੇ ਨਜ਼ਦੀਕ ਇਕ ਜਗ੍ਹਾ ਖੋਖਰ ਕੋਟ ਵੀ ਹੈ, ਹੋ ਸਕਦਾ ਹੈ ਇਹਨਾਂ ਦਾ ਇਕ ਹਿੱਸਾ ਖੋਖਰ ਕੋਟ ਵੀ ਆ ਟਿਕਿਆ ਹੋਵੇ। |
| ੧੭. | ਮੰਝ ਜਾਂ ਮੰਜ | ਮੰਝ ਜਾਂ ਮੰਜ ਸ੍ਰੀ ਕ੍ਰਿਸ਼ਨ ਦੀ ੨੬ਵੀਂ ਪੀੜ੍ਹੀ ਸੀ। ਇਸੇ ਖਾਨਦਾਨ ਵਿਚੋਂ ਭੱਟੀ ਪੈਦਾ ਹੋਇਆ ਅਤੇ ਭੱਟੀ ਤੋਂ ੨੬ਵੀਂ ਪੀੜ੍ਹੀ ਵਿਚ ਮੋਕਲਹਰ ਪੈਦਾ ਹੋਇਆ ਜਿਸ ਨੇ ਫਰੀਦਕੋਟ ਤੇ ਰਾਜ ਕੀਤਾ। |
| ੧੮. | ਰਾਜਪੂਤ | ਪਨਵਾਰ ਰਾਜਪੂਤ ਘਰਾਣਾ। |
| ੧੯. | ਪੇਲ-ਪਵਾਰਾ | ਰਾਜਪੂਤ ਕਬੀਲਾ ਜੋ ਪਨਵਾਰ ਰਾਜਪੂਤ ਜਾਪਦਾ ਹੈ। |
| ੨੦. | ਪਨਵਾਰ ਜਾਂ ਪੰਵਾਰ | ਰਾਜਪੂਤ ਕਬੀਲਾ ਜਿਸ ਦੀ ਗਿਣਤੀ ਰਾਜਪੂਤਾਂ ਦੀਆਂ ੩੬ ਗੋਤਾਂ ਵਿਚ ਹੈ। |
| ੨੧. | ਪਰਹਾਰ ਜਾਂ ਪਿਰਾਹਾਰ | ਕਾਂਗੜਾ ਤੇ ਸ਼ਿਮਲੇ ਦੇ ਪਹਾੜੀ ਇਲਾਕੇ ਵਿਚ ਰਹਿਣ ਵਾਲੇ ਕਿਰਸਾਨ ਰਾਜਪੂਤ ਕਬੀਲੇ। |
| ੨੨. | ਸਾਹਲਵਾਨ | ਚੌਹਾਨ ਰਾਜਪੂਤ ਕਬੀਲਾ। |
| ੨੩. | ਸਿੱਧੂ | ਭੱਟੀ ਖਾਨਦਾਨ ਦੇ ਜੈਸਲ ਰਾਜੇ, ਜਿਸ ਨੇ ਜੈਸਲਮੇਰ ਦੀ ਨੀਂਹ ਰੱਖੀ ਦਾ ਖਾਨਦਾਨ। |
| ੨੪. | ਝਿੰਜੂ | ਉਪਰੋਕਤ |
| ੨੫. | ਸਿੰਧੂ/ਸੰਧੂ | ਸ੍ਰੀ ਰਾਮ ਚੰਦਰ ਜੀ ਦੇ ਸੂਰਜ ਬੰਸੀ ਖਾਨਦਾਨ ਦੇ ਰਾਜਪੂਤ। |
| ੨੬. | ਢੱਟ | ਲੜੀ ਨੰ: ੨੩ ਅਨੁਸਾਰ। |
| ੨੭. | ਮਾਨ | ਪਨਵਾਰ ਰਾਜਪੂਤ। |
| ੨੮. | ਰੰਧਾਵਾ | ਇਹ ਜਾਦੂ ਬੰਸੀ ਜਾਂ ਭੱਟੀ-ਬੰਸੀ ਰਾਜਪੂਤ ਹਨ। |
| ੨੯. | ਰਾਣਾ | ਇਹ ਪੁਰਾਣੇ ਸਮਿਆਂ ਵਿਚ ਪੱਛਮੀ ਹਿਮਾਲੀਆ ਦੇ ਪਹਾੜੀ ਖੇਤਰਾਂ ਦੇ ਛੋਟੇ ਛੋਟੇ ਰਾਜਾ ਹੋਏ ਹਨ। |
| ੩੦. | ਟਿਵਾਣਾ | ਇਹ ਸਿਆਲ ਅਤੇ ਘੇਬਾ ਦਾ ਖਾਨਦਾਨ ਹੈ ਪਨਵਾਰ ਰਾਜਪੂਤ ਹੋਏ ਹਨ। |
| ੩੧. | ਕੰਗ | ਇਹ ਅਯੋਧਿਆ ਦੇ ਸੂਰਜ-ਬੰਸੀ ਰਾਜਪੂਤ ਸਨ ਇਹਨਾਂ ਨੇ ਆਮ ਤੌਰ ਤੇ ਜਲੰਧਰ ਅਤੇ ਨਕੋਦਰ ਦੇ ਆਸਪਾਸ ਦੇ ਇਲਾਕੇ ਨੂੰ ਆਪਣਾ ਟਿਕਾਣਾ ਬਣਾਇਆ। ਸਿੱਖ ਮਿਸਲਾਂ ਦੇ ਸਮੇਂ ਤਾਰਾ ਸਿੰਘ ਘੇਬਾ ਹੇਠਾਂ ਇਹਨਾ ਨੇ ਰਾਜ ਸਥਾਪਤ ਕਰ ਲਿਆ। ਇਸ ਰਾਜੇ ਦੀ ਰਾਜਧਾਨੀ ਰਾਹੋਂ ਸੀ ਅਤੇ ਇਹ ਰਾਜ ਡੇਰਾ ਬਾਬਾ ਨਾਨਕ ਤੋਂ ਲੈ ਕੇ ਰਾਹੋਂ ਤੱਕ |

ਫੈਲਿਆ ਹੋਇਆ ਸੀ। ਘੇਬਾ ਨੇ ਇਸ ਖਿੱਤੇ ਵਿਚ ੩੬ ਸਾਲ ਰਾਜ ਕੀਤਾ। ਅੰਤ ਵਿਚ ਮਹਾਰਾਜਾ ਰਣਜੀਤ ਸਿੰਘ ਨੇ ਇਸ ਰਾਜ ਨੂੰ ਆਪਣੇ ਰਾਜ ਵਿਚ ਸ਼ਾਮਲ ਕਰ ਲਿਆ।

| | | |
|---|---|---|
| ੩੨. | ਜਟਾਣਾ | ਪਨਵਾਰ ਰਾਜਪੂਤ। |
| ੩੩. | ਸਰੋਏ | ਇਹ ਰਾਜਪੂਤ ਖਾਨਦਾਨ ਸੀ। ਰੋਹਤਕ ਦੇ ਘਟਵਾਲਾ ਜੱਟ ਆਪਣੇ ਆਪ ਨੂੰ ਸਰੋਇਆ ਰਾਜਪੂਤਾਂ ਦੀ ਸੰਤਾਨ ਮੰਨਦੇ ਹਨ। |
| ੩੪. | ਸੇਖੋਂ | ਲੜੀ ਨੰ: ੩੧ ਵਾਂਗ ਹੀ। ਇਹ ਸੂਰਜਬੰਸੀ ਰਾਜਪੂਤ ਰਾਮ ਚੰਦਰ ਜੀ ਦੀ ਕੁਲ ਵਿਚੋਂ ਹਨ। |
| ੩੫. | ਨਰਵਾ/ਨਲਵਾ | ਇਹ ਪਨਵਾਰ ਰਾਜਪੂਤ ਹਨ (ਹਰੀ ਸਿੰਘ ਨਰਵਾ ਇਸੇ ਖਾਨਦਾਨ ਵਿਚੋਂ ਪੈਦਾ ਹੋਇਆ ਜਿਸ ਨੂੰ ਹਰੀ ਸਿੰਘ ਨਲਵਾ ਕਿਹਾ ਗਿਆ। |
| ੩੬. | ਊਦੇ | ਰਾਜਪੂਤ ਖਾਨਦਾਨ, ਜੋ ਰਾਜਪੂਤਾਂ ਦੇ ੩੬ ਖਾਨਦਾਨਾਂ (ਗੋਤਾਂ) ਵਿਚੋਂ ਇਕ ਹੈ। ਊਦੇ ਗੋਤ ਦੇ ਬਹੁਤ ਸਾਰੇ ਰੰਘਰੇਟੇ ਤਹਿਸੀਲ ਰਾਮਪੁਰਾਫੂਲ ਵਿਚ ਵੱਸਦੇ ਹਨ। ਇਹਨਾਂ ਦਾ ਪਿਛੋਕੜ ਰਾਜਸਥਾਨ ਉਦੇਪੁਰ ਦਾ ਹੈ। |
| ੩੭. | ਬਰਾੜ | ਭੱਟੀ ਖਾਨਦਾਨ ਦੀ ਸ਼ਾਖ ਜਿਸ ਵਿਚੋਂ ਅੱਗੇ ਜਾ ਕੇ ਸਿੱਧੂ ਤੇ ਬਰਾੜ ਪੈਦਾ ਹੋਏ। ਬਰਾੜ ਗੋਤ ਦੇ ਰੰਘਰੇਟੇ ਤਹਿਸੀਲ ਫਰੀਦਕੋਟ ਦੇ ਪਿੰਡ ਸਾਧਾਂ ਵਾਲਾ ਵਿਚ ਆਮ ਹਨ। ਇਸ ਗੋਤ ਦੇ ਕੁਝ ਘਰ ਕਮਿਆਣਾ ਗੇਟ ਫ਼ਰੀਦਕੋਟ ਵਿਚ ਵੀ ਅਬਾਦ ਹਨ। |
| ੩੮. | ਤੇਜੇ ਜਾਂ ਤੇਜੀ | ਇਹ ਰਾਜਪੂਤ ਮੂਲ ਦੇ ਰੰਘਰੇਟੇ ਹਨ। |
| ੩੯. | ਮਹਿਲ/ਮ੍ਹਾਹਲ | ਇਕ ਹੋਰ ਰੰਘਰੇਟਾ ਗੋਤ ਹੈ। ਸ. ਗਰੀਬ ਸਿੰਘ ਤਹਿਸੀਲਦਾਰ ਇਸੇ ਗੋਤ ਨਾਲ ਸਬੰਧਤ ਹਨ। |

ਇਹਨਾਂ ਤੋਂ ਇਲਾਵਾ ਹੋਰ ਵੀ ਬਹੁਤ ਸਾਰੇ ਰੰਘਰੇਟੇ, ਰਾਜਪੂਤ-ਮੂਲ ਦੇ ਹੋ ਸਕਦੇ ਹਨ ਜੋ ਕਿ ਲੇਖਕ ਦੇ ਧਿਆਨ ਵਿਚ ਨਹੀਂ ਆਏ। ਖੱਤਰੀ-ਮੂਲ ਦੇ ਰੰਘਰੇਟਿਆਂ ਦੇ ਕੁਝ ਗੋਤ ਇਸ ਤਰ੍ਹਾਂ ਹਨ—

| | | |
|---|---|---|
| ੧. | ਨੱਯਰ | ਇਸ ਗੋਤ ਨਾਲ ਸੰਬੰਧਤ ਸਰਦਾਰ ਕਰਤਾਰ ਸਿੰਘ ਰੰਘਰੇਟਾ ਯੂ.ਕੇ. ਵਿਚ ਇਕ ਪ੍ਰਤਿਸ਼ਠ ਨਾਗਰਿਕ ਹੈ। |
| ੨. | ਚੋਪੜੇ | |
| ੩. | ਮਲਹੋਤਰੇ | |
| ੪. | ਸੋਨੀ | |
| ੫. | ਚੁੱਘ | |
| ੬. | ਸੋਢੀ | |
| ੭. | ਬੇਦੀ | |
| ੮. | ਦੁੱਗਲ | |
| ੯. | ਘਈ | ਉਹ ਖੱਤਰੀ ਸਨ ਜੋ ਘੀ ਵੇਚਣ ਦਾ ਕਾਰੋਬਾਰ ਕਰਦੇ ਰਹੇ ਸਨ। |
| ੧੦. | ਸੂਦ | ਖੱਤਰੀ ਅਤੇ ਬਾਣੀਏ ਦੇ ਵਿਚਕਾਰਲੇ ਦਰਜੇ ਦੇ ਵਪਾਰੀ ਜੋ ਲੁਧਿਆਣਾ-ਮਾਛੀਵਾੜਾ ਅਤੇ ਇਸ ਦੇ ਆਸ ਪਾਸ ਦੇ ਇਲਾਕੇ ਵਿਚ ਰਹਿੰਦੇ ਸਨ। |
| ੧੧. | ਭੰਡਾਰੀ | |

੧੨. ਸੱਭਰਵਾਲ

੧੩. ਭਾਟੀਆ — ਇਹ ਨਿਰਸੰਦੇਹ ਭੱਟੀ ਰਾਜਪੂਤਾਂ ਵਿਚੋਂ ਹਨ ਜਿਨ੍ਹਾਂ ਦਾ ਸੰਬੰਧ ਭਟਨੇਰ ਦੇ ਜਾਦੂ-ਬੰਸੀ ਰਾਜਪੂਤਾਂ ਨਾਲ ਸੀ, ਪਰ ਬਿਉਪਾਰੀ ਬਣ ਜਾਣ ਕਰ ਕੇ ਇਹ ਆਪਣੇ ਆਪ ਨੂੰ ਰਾਜਪੂਤਾਂ ਦੀ ਬਜਾਏ ਖੱਤਰੀ ਮੰਨਦੇ ਹਨ।

੧੪. ਧੱਪ

੧੫. ਸੋਂਧੀ — ਇਹ ਵੀ ਇਕ ਰੰਘਰੇਟਾ ਗੋਤ ਹੈ। ਨਕੋਦਰ ਦੇ ਸ਼ਾਮ ਲਾਲ ਸੋਂਧੀ ਦਾ ਪ੍ਰਵਾਰ ਇਸ ਗੋਤ ਦਾ ਇਕ ਉਘਾ ਪ੍ਰਵਾਰ ਹੈ।

ਖੱਤਰੀ ਮੂਲ ਦੇ ਰੰਘਰੇਟਿਆਂ ਦੀਆਂ ਗੋਤਾਂ ਦੀ ਇਹ ਸੂਚੀ ਅੰਤਮ ਨਹੀਂ ਹੈ। ਰੰਘਰੇਟਾਂ-ਗੋਤ ਜੋ ਬ੍ਰਾਹਮਣ-ਮੂਲ ਨਾਲ ਸੰਬੰਧਤ ਹਨ—

੧. ਬੇਦ — ਇਹ ਮੁਹਿਆਲ ਬ੍ਰਾਹਮਣ ਹਨ। ਪਰ ਇਹ ਵੀ ਕਿਹਾ ਜਾਂਦਾ ਹੈ ਕਿ ਇਹ ਮੁਹਿਆਲ-ਬ੍ਰਾਹਮਣ ਅਤੇ ਵੈਸ਼-ਮਾਤਾ ਦੀ ਸੰਤਾਨ ਹਨ।

੨. ਲੱਧੜ — ਇਹ ਸਰਸੁਤ ਬ੍ਰਾਹਮਣ ਹਨ। ਇਹਨਾਂ ਦੇ ਵਡੇਰਿਆਂ ਨੇ ਅਜਮੇਰ ਦੇ ਲਾਗੇ ਪੁਸ਼ਕਰ ਦਾ ਪਵਿੱਤਰ ਸਰੋਵਰ ਬਣਾਇਆ ਸੀ। ਇਹਨਾਂ ਦੀ ਇਕ ਸ਼ਾਖ ਕੁਰਕਸ਼ੇਤਰ ਆ ਗਈ ਸੀ। ਜਿਹਨਾਂ ਵਿਚੋਂ ਫਿਰ ਇਕ ਸ਼ਾਖ ਕਸ਼ਮੀਰ ਚਲੀ ਗਈ ਜਿਥੇ ਇਹਨਾਂ ਨੇ ਲੱਧੜ ਦਰਿਆ ਦੇ ਕੰਢੇ ਤੇ ਲੱਧੜ ਵੈਲੀ ਵਿਚ ਰਾਜ ਸਥਾਪਤ ਕਰ ਕੇ ਆਪਣੇ ਆਪ ਨੂੰ ਰਾਜਪੂਤ ਘੋਸ਼ਿਤ ਕਰ ਦਿੱਤਾ। ਜਿਸ ਤੋਂ ਬਾਅਦ ਬਹੁਤ ਸਾਰੇ ਲੱਧੜ ਰਾਜਿਸਥਾਨ ਹਰਿਆਣਾ ਅਤੇ ਦਿੱਲੀ ਦੇ ਆਸਪਾਸ ਵੀ ਜਾ ਵਸੇ ਸਨ। ਕਸ਼ਮੀਰ ਵਿਚਲੇ ਰਾਜ ਦੇ ਡਿੱਗਣ ਤੋਂ ਬਾਅਦ ਇਹ ਪੰਜਾਬ ਵਿਚ ਆ ਗਏ। ਇਸ ਵਕਤ ਲੱਧੜਾਂ ਦੀ ਬਹੁਤ ਸੰਘਣੀ ਵਸੋਂ ਅੰਮ੍ਰਿਤਸਰ ਅਤੇ ਗੁਰਦਾਸਪੁਰ ਦੇ ਵਿਚਕਾਰਲੇ ਇਲਾਕੇ ਵਿਚ ਹੈ।

੩. ਪੰਡਿਤ — ਇਹ ਰੰਘਰੇਟਿਆਂ ਦੀ ਮਸ਼ਹੂਰ ਗੋਤ ਹੈ। ਕਿਹਾ ਜਾਂਦਾ ਹੈ ਕਿ ਭਾਈ ਜੈਤਾ ਦੇ ਪਿਤਾ ਨੂੰ ਪੰਡਿਤ ਜੀ ਕਹਿ ਕੇ ਸੰਬੋਧਨ ਕੀਤਾ ਜਾਂਦਾ ਰਿਹਾ ਹੈ। ਇਸ ਗੋਤ ਦੇ ਬਹੁਤ ਸਾਰੇ ਰੰਘਰੇਟੇ ਤਹਿਸੀਲ ਫ਼ਰੀਦਕੋਟ ਦੇ ਪਿੰਡ ਪੰਜ-ਗਰਾਈਂ ਵਿਚ ਆਬਾਦ ਹਨ।

੪. ਸਰਸਵਤੀ — ਇਹ ਰੰਘਰੇਟਿਆਂ ਦਾ ਮਸ਼ਹੂਰ ਗੋਤ ਹੈ। ਜਾਪਦਾ ਹੈ ਕਿ ਇਹ ਸਰਸੂਤ ਬ੍ਰਾਹਮਣਾਂ ਨਾਲ ਸੰਬੰਧਤ ਹੈ। ਜਿਹਨਾਂ ਨੇ ਪੁਸ਼ਕਰ ਦਾ ਸਰੋਵਰ ਬਣਾਇਆ ਸੀ।

੫. ਸੋਇਨੇ-ਭਨਿਆਰ — ਇਹ ਰਾਜਾ ਕਰਨ ਦੇ ਖਾਨਦਾਨ ਦੇ ਬ੍ਰਾਹਮਣ ਸਨ। ਪਰੰਤੂ ਦੂਜੇ ਪਾਸੇ ਨਰਵਾ ਖਾਨਦਾਨ ਦੇ ਰਾਜਪੂਤ ਵੀ ਆਪਣੇ ਆਪ ਨੂੰ ਰਾਜਾ ਕਰਨ ਦੀ ਸੰਤਾਨ ਮੰਨਦੇ ਹਨ। ਇਸੇ ਖਾਨਦਾਨ ਵਿਚੋਂ ਹਰੀ ਸਿੰਘ ਨਰਵਾ ਪੈਦਾ ਹੋਇਆ। ਜਿਸ ਨੂੰ ਆਮ ਪੰਜਾਬੀ ਬੋਲੀ ਵਿਚ ਹਰੀ ਸਿੰਘ ਨਲਵਾ ਕਿਹਾ ਜਾਂਦਾ ਹੈ। ਜਾਪਦਾ ਹੈ ਕਿ ਰਾਜਾ ਕਰਨ ਦੇ ਖਾਨਦਾਨ ਵਿਚੋਂ ਕਿਸੇ ਇਕ ਸ਼ਾਖ ਨੇ ਕਿਸੇ ਵੇਲੇ ਰਾਜ ਸਤ੍ਹਾ ਪ੍ਰਾਪਤ ਕਰ ਲਈ ਅਤੇ ਆਪਣੇ ਆਪ ਨੂੰ ਰਾਜਪੂਤ ਅਖਵਾਉਣਾ ਸ਼ੁਰੂ ਕਰ ਦਿੱਤਾ ਜਦੋਂ ਕਿ ਬਾਕੀ ਸ਼ਾਖਾਵਾਂ ਆਪਣੇ ਆਪ ਨੂੰ ਬ੍ਰਾਹਮਣ ਹੀ ਮੰਨਦੀਆਂ ਰਹੀਆਂ।

ਜੈਨੀਆਂ ਵਿਚੋਂ ਆਏ ਕੇਵਲ ਨਾਹਰ ਗੋਤ ਦੇ ਰੰਘਰੇਟੇ ਹੀ ਪੰਜਾਬ ਵਿਚ ਮਿਲਦੇ ਹਨ। ਇਹ

ਰਾਜਪੂਤਾਨੇ ਦੇ ਭਾਬੜੇ (ਜੈਨੀ) ਸਨ।

ਪਠਾਣ ਨਸਲ ਦੇ ਲੋਕਾਂ, ਜਿਹਨਾਂ ਨੇ ਰਾਜ ਸਤ੍ਹਾ ਪ੍ਰਾਪਤ ਕਰ ਲੈਣ ਤੋਂ ਬਾਅਦ ਆਪਣੇ ਆਪ ਨੂੰ ਭਾਰਤੀ ਪ੍ਰੰਪਰਾਵਾਂ ਅਨੁਸਾਰ ਰਾਜਪੂਤ ਘੋਸ਼ਿਤ ਕਰ ਦਿੱਤਾ। ਕੇਵਲ ਦੋ ਗੋਤਾਂ ਵਿਚੋਂ ਹੀ ਰੰਘਰੇਟੇ ਮਿਲਦੇ ਹਨ। ਇਹ ਹਨ:

| | |
|---|---|
| ਨਹਰ | (ਜੋ ਕਿ ਲੋਧੀ ਪਠਾਣਾਂ ਵਿਚੋਂ ਹਨ) |
| ਅਟਵਾਲ ਜਾਂ ਉਠਵਾਲ | ਇਹਨਾਂ ਨਾਵਾਂ ਦੇ ਕਬੀਲਿਆਂ ਨੇ ਵੀ ਰਾਜ ਸਤ੍ਹਾ ਪ੍ਰਾਪਤ ਕਰਨ ਤੋਂ ਬਾਅਦ ਆਪਣੇ ਆਪ ਨੂੰ ਰਾਜਪੂਤ ਘੋਸ਼ਿਤ ਕਰ ਦਿੱਤਾ ਸੀ ਪ੍ਰੰਤੂ ਬਾਅਦ ਵਿਚ ਇਹਨਾਂ ਵਿਚੋਂ ਕੁਝ ਲੋਕਾਂ ਨੇ ਇਸਲਾਮ ਕਬੂਲ ਕਰ ਲਿਆ। ਉਹ ਮੁਸਲਮਾਨ ਹੋ ਗਏ ਬਾਕੀ ਲੋਕਾਂ ਨੇ 'ਦੀਨੇ-ਇਲਾਹੀ' ਕਬੂਲ ਕਰ ਲਿਆ ਅਤੇ 'ਦੀਨੇ-ਇਲਾਹੀ' ਦੇ ਪ੍ਰਭਾਵ ਥੱਲੇ ਅੰਤਰ-ਜਾਤੀ ਸ਼ਾਦੀਆਂ ਕਰਨ ਤੋਂ ਬਾਅਦ ਇਹਨਾਂ ਦੀਆਂ ਸੰਤਾਨਾਂ ਰੰਘਰੇਟਾ ਅਖਵਾਈਆਂ। |

ਇਸ ਤੋਂ ਪਹਿਲਾਂ ਕਿ ਅਸੀਂ ਉਹਨਾਂ ਰੰਘਰੇਟੇ-ਗੋਤਾਂ ਦਾ ਜ਼ਿਕਰ ਕਰੀਏ ਜੋ ਜੱਟਾਂ ਵਿਚੋਂ ਆਈਆਂ, ਇਹ ਜਾਣ ਲੈਣ ਜ਼ਰੂਰੀ ਹੋਵੇਗਾ ਕਿ ਜੱਟ ਕੀ ਹੈ?

ਵੱਖ ਵੱਖ ਲੇਖਕਾਂ ਅਨੁਸਾਰ—

੧. ਅਰਬ ਦੇ ਲੋਕ ਸਾਰੇ ਭਾਰਤੀਆਂ ਨੂੰ ਹੀ ਜੱਟ ਕਹਿੰਦੇ ਹਨ।

੨. ਜੱਟ ਉਹ ਬ੍ਰਾਹਮਣ ਹਨ ਜੋ ਨਾ ਤਾਂ ਧਾਰਮਿਕ ਕਿੱਤਾ ਅਪਣਾ ਸਕੇ, ਨਾ ਰਾਜ ਸਤ੍ਹਾ ਪ੍ਰਾਪਤ ਕਰ ਸਕੇ ਅਤੇ ਨਾ ਹੀ ਵਿਉਪਾਰ ਵਿਚ ਪੈ ਸਕੇ। ਉਹਨਾਂ ਨੇ ਆਪਣੇ ਆਪ ਨੂੰ ਕਿਰਸਾਨੀ ਨਾਲ ਜੋੜ ਲਿਆ।

੩. ਉਪਰੋਕਤ ਕਿਸਮ ਦੇ ਲੋਕ ਆਪਣੇ ਆਪ ਨੂੰ ਸ਼ੁੱਧ ਜੱਟ ਮੰਨਦੇ ਹਨ ਅਤੇ ਇਹਨਾਂ ਵਿਚੋਂ ਭੁੱਲਰ, ਹੇਰ ਅਤੇ ਮਾਨ, ਆਪਣੇ ਆਪ ਨੂੰ ਸ਼ਿਵ ਜੀ ਦੀ ਅੰਸ ਮੰਨਦੇ ਹਨ।

੪. ਸਕਿਥੀਅਨ ਨਸਲ ਦੇ ਲੋਕ ਜੋ ਆਰੀਅਨਾਂ ਤੋਂ ਬਾਅਦ ਭਾਰਤ ਵਿਚ ਆਏ ਪਰ ਆਪਣਾ ਰਾਜ ਸਥਾਪਤ ਨਾ ਕਰ ਸਕੇ।

੫. ਰਾਜਪੂਤਾਂ ਦੇ ਆਪਣੇ ਤੋਂ ਨੀਵੀਂ ਜਾਤ ਦੀਆਂ ਔਰਤਾਂ ਨਾਲ ਵਿਆਹ ਕਰਨ ਤੇ ਉਹਨਾ ਦੀ ਔਲਾਦ ਜੱਟ ਅਖਵਾਈ। ਜਿਵੇਂ ਸਿੱਧੂ ਦੇ ਜੱਟ ਔਰਤ ਨਾਲ ਵਿਆਹ ਕਰਵਾਉਣ ਤੇ ਔਲਾਦ ਜੱਟ ਹੋ ਗਈ।

੬. ਰਾਜਪੂਤਾਂ ਦੁਆਰਾ ਖੇਤੀ ਕਿੱਤਾ ਅਪਨਾਉਣ ਕਰਕੇ ਬਣੇ ਜੱਟ, ਇਵੇਂ ਹੀ ਰਾਜਪੂਤਾਂ ਦੁਆਰਾ ਸਬਜ਼ੀਆਂ ਪੈਦਾ ਕਰਨ ਦੇ ਖੇਤੀ ਪੇਸ਼ ਨੂੰ ਅਖਤਿਆਰ ਕਰਨ ਨਾਲ ਉਹ ਰਾਈ ਹੋ ਗਏ ਹਨ। ਉਚੀਆਂ ਜਾਤਾਂ ਦੇ ਲੋਕ ਜਿਹਨਾਂ ਨੇ ਖੇਤੀ ਨੂੰ ਕਿੱਤਾ ਬਣਾ ਲਿਆ, ਨੇ 'ਦੀਨੇ-ਇਲਾਹੀ' ਥੱਲੇ ਅੰਤਰ-ਜਾਤੀ ਵਿਆਹ ਕਰਵਾ ਲਏ ਅਤੇ ਬਾਅਦ ਵਿਚ ਜਿਹਨਾਂ ਦੀ ਸੰਤਾਨ ਨੂੰ ਰੰਘਰੇਟੇ ਕਿਹਾ ਗਿਆ। ਉਹਨਾਂ ਦਾ ਵੇਰਵਾ ਇੰਜ ਹੈ:

| ਲੜੀ ਨੰ: | ਗੋਤ | ਮੂਲ |
|---|---|---|
| ੧. | ਸੰਘਰ | ਇਹ ਅੰਮ੍ਰਿਤਸਰ ਦੇ ਆਸਪਾਸ ਦਾ ਕ੍ਰਿਸਾਨ ਘਰਾਣਾ ਸੀ। |
| ੨. | ਬੱਲ | ਇਹ ਵੀ ਅੰਮ੍ਰਿਤਸਰ ਅਤੇ ਲਾਹੌਰ ਦੇ ਆਸਪਾਸ ਦੇ ਕਿਸਾਨ ਘਰਾਣੇ ਸਨ। |
| ੩. | ਉੱਪਲ | ਇਹ ਪੰਜਾਬ ਦਾ ਕਿਸਾਨੀ ਕਰਦਾ ਹਿੰਦੂ ਘਰਾਣਾ ਸੀ। |
| ੪. | ਮੱਟੂ | ਇਹ ਅੰਮ੍ਰਿਤਸਰ ਅਤੇ ਇਸ ਦੇ ਆਸ ਪਾਸ ਦੇ ਇਲਾਕੇ ਦਾ ਕਿਸਾਨ |

ਘਰਾਣਾ ਸੀ।

੫. ਮੋਮੀ/ਮੋਮੇ/ਮੋਮ — ਇਹ ਜ਼ਿਲ੍ਹਾ ਮਿੰਟਗੁਮਰੀ ਦਾ ਕੰਬੋ-ਕਿਸਾਨ ਘਰਾਣਾ ਸੀ। ਜੋ ਦੀਨ-ਇਲਾਹੀ ਦੇ ਪ੍ਰਭਾਵ ਕਰਕੇ ਰੰਘਰੇਟੇ ਅਖਵਾਏ।

੬. ਗਰੇਵਾਲ — ਇਹ ਲੁਧਿਆਣਾ ਅਤੇ ਜ਼ਿਲ੍ਹਾ ਮਿੰਟਗੁਮਰੀ ਦੇ ਕਿਸਾਨੀ ਕਰਦੇ ਘਰਾਣੇ ਸਨ।

੭. ਸਹੋਤਾ/ਸਹੂਤਾ/ਸਹੋਤਰਾ — ਇਹ ਹੁਸ਼ਿਆਰਪੁਰ ਜ਼ਿਲ੍ਹੇ ਦੇ ਗੜ੍ਹਦੀਵਾਲਾ ਇਲਾਕੇ ਦੇ ਕਿਰਸਾਨੀ ਕਰਦੇ ਕਬੀਲੇ ਸਨ।

ਇਹ ਸੂਚੀ ਵੀ ਅੰਤਮ ਸੂਚੀ ਨਹੀਂ ਹੈ।

ਕੁਝ ਕੁ ਰੰਘਰੇਟਾ ਗੋਤਾਂ ਦੇ ਮੂਲ ਸਰੋਤ ਦਾ ਸੰਖੇਪ ਹਾਲ ਇਸ ਤਰ੍ਹਾਂ ਹੈ—

**ਲਧੱੜ ਰੰਘਰੇਟਾ**—ਲਧੱੜ ਰੰਘਰੇਟਾ, ਬ੍ਰਾਹਮਣ (ਸਰਸੂਤ) ਮੂਲ ਦੇ ਮਜ਼੍ਹਬੀ ਸਿੱਖ ਹਨ। ਕਿਹਾ ਜਾਂਦਾ ਹੈ ਕਿ ਲਧੱੜਾਂ ਦੇ ਵਡੇਰੇ ਬਹੁਤ ਮਿਹਨਤੀ ਸਨ। ਉਹਨਾਂ ਨੇ ਅਜਮੇਰ ਸ਼ਰੀਫ਼ ਦੇ ਨਜ਼ਦੀਕ ਦੁਨੀਆਂ ਦੇ ਸਭ ਤੋਂ ਮਸ਼ਹੂਰ ਹਿੰਦੂ ਤੀਰਥ 'ਪੁਸ਼ਕਰ' ਦਾ ਨਿਰਮਾਣ ਕੀਤਾ। ਉਹਨਾਂ ਨੇ ਦੁਨੀਆਂ ਵਿਚ ਇਕੋ ਇਕ ਮੌਜੂਦ ਬ੍ਰਹਮਾ ਦਾ ਮੰਦਰ ਬਣਾਇਆ, ਪੁਸ਼ਕਰ ਦਾ ਮਹਾਨ ਸਰੋਵਰ ਬਣਾਇਆ ਅਤੇ ਫਿਰ ਇਸ ਸਰੋਵਰ ਦੀ ਸਦੀਆਂ ਤੱਕ ਪ੍ਰਹੋਤੀ ਕਰਦੇ ਰਹੇ। ਇਸੇ ਖਾਨਦਾਨ ਨੇ ਹਿੰਦੂਆਂ ਦੇ ਹੋਰ ਵੀ ਅਨੇਕਾਂ ਤੀਰਥਾਂ ਅਤੇ ਸਰੋਵਰਾਂ ਦਾ ਨਿਰਮਾਣ ਕੀਤਾ। ਸਰਸੂਤ ਬ੍ਰਾਹਮਣਾਂ ਦੀ ਇਹਨਾਂ ਵਿਚੋਂ ਹੀ ਇਕ ਸ਼ਾਖ ਨੇ ਕੁਰਕਸ਼ੇਤਰ ਦੇ ਤੀਰਥਾਂ ਦਾ ਨਿਰਮਾਣ ਕੀਤਾ।

ਕਿਹਾ ਜਾਂਦਾ ਹੈ ਕਿ ਪਰਸ਼ੂ ਰਾਮ ਦੇ ਪਿਤਾ ਜਮ-ਦਗਨ ਨੂੰ ਕਸ਼ੱਤਰੀ ਰਾਜਾ ਸਹੰਸਰ-ਬਾਹੂ ਨੇ ਉਸ ਦੇ ਡੇਰੇ ਤੇ ਹਮਲਾ ਕਰ ਕੇ ਮਾਰ ਦਿੱਤਾ ਅਤੇ ਕਪਲਾ ਗਊ ਖੋਹ ਲਈ। ਪਰਸ ਰਾਮ ਦੇ ਦਿਲ ਤੇ ਇਸ ਘਟਨਾ ਨੇ ਬਹੁਤ ਗਹਿਰਾ ਅਸਰ ਕੀਤਾ ਅਤੇ ਉਸ ਨੇ ਪ੍ਰਣ ਕਰ ਲਿਆ ਕਿ ਉਹ ਭਾਰਤ ਵਿਚੋਂ ਕਸ਼ੱਤਰੀਆਂ ਦਾ ਖੁਰਾ ਖੋਜ ਮਿਟਾ ਦੇਵੇਗਾ। ਉਸ ਨੇ ਸੈਨਿਕ ਸ਼ਕਤੀ ਇਕੱਤਰ ਕੀਤੀ ਅਤੇ ਇਕ ਤੋਂ ਬਾਅਦ ਇਕ ਕਸ਼ੱਤਰੀ ਰਾਜ ਫ਼ਤਹਿ ਕਰਨ ਲੱਗਾ। ਕਿਹਾ ਜਾਂਦਾ ਹੈ ਕਿ ਉਸ ਨੇ ਭਾਰਤ ਵਰਸ਼ ਵਿਚੋਂ ਕਸ਼ੱਤਰੀਆ ਦਾ ਇੱਕੀ (੨੧) ਵਾਰੀ ਖੁਰਾ ਖੋਜ ਮਿਟਾਇਆ। ਇਸ ਤਰ੍ਹਾਂ ਕਰ ਕੇ ਉਸ ਨੇ ਆਪਣੀ ਮਾਤਾ ਰੇਣਕਾ ਦੇ ਦਿਲ ਨੂੰ ਠਾਰਿਆ ਜੋ ਆਪਣੇ ਪਤੀ ਦੀ ਮੌਤ ਕਰ ਕੇ ਬਹੁਤ ਕ੍ਰੋਧਵਾਨ ਹੋ ਗਈ ਸੀ। ਜਦੋਂ ਉਸ ਨੂੰ ਇਹ ਯਕੀਨ ਹੋ ਗਿਆ ਕਿ ਭਾਰਤ ਵਿਚ ਇਕ ਵੀ ਕਸ਼ੱਤਰੀ ਰਾਜ ਨਹੀਂ ਰਿਹਾ ਤਾਂ ਉਸ ਦੇ ਦਿਮਾਗ ਵਿਚ ਇਹ ਆਇਆ ਕਿ ਕਸ਼ੱਤਰੀਆਂ ਦਾ ਮੂਲ-ਨਾਸ਼ ਕਰਨ ਲਈ ਹੁਣ ਕਸ਼ੱਤਰੀ ਔਰਤਾਂ, ਜੋ ਗਰਭਵਤੀਆਂ ਹਨ, ਉਹਨਾਂ ਨੂੰ ਵੀ ਖ਼ਤਮ ਕਰ ਦੇਣਾ ਚਾਹੀਦਾ ਹੈ। ਜਦੋਂ ਕਸ਼ੱਤਰੀ-ਗਰਭਵਤੀਆਂ ਨੂੰ ਪਰਸ ਰਾਮ ਦੇ ਇਸ ਇਰਾਦੇ ਦਾ ਪਤਾ ਲੱਗਾ ਤਾਂ ਉਹ ਭੱਜ ਕੇ ਕੁਰਕਸ਼ੇਤਰ ਦੇ ਸਰਸੂਤ ਬ੍ਰਾਹਮਣਾਂ ਦੀ ਸ਼ਰਨ ਵਿਚ ਆ ਗਈਆਂ। ਪਰਸ ਰਾਮ ਸਰਸੂਤਾਂ ਦਾ ਬਹੁਤ ਸਤਿਕਾਰ ਕਰਦਾ ਸੀ। ਪਰ ਜਦੋਂ ਉਸ ਨੂੰ ਪਤਾ ਲੱਗਾ ਕਿ ਕਸ਼ੱਤਰਾਣੀਆਂ ਸਰਸੂਤਾਂ ਦੀ ਸ਼ਰਨ ਵਿਚ ਆ ਗਈਆਂ ਹਨ ਤਾਂ ਉਹ ਆਪਣੇ ਫ਼ੌਜੀ ਦਸਤਿਆਂ ਸਮੇਤ ਕੁਰਕਸ਼ੇਤਰ ਆ ਧਮਕਿਆ ਅਤੇ ਉਨ੍ਹਾਂ ਕੋਲੋਂ ਕਸ਼ੱਤਰਾਣੀਆਂ ਦੀ ਮੰਗ ਕੀਤੀ। ਪਰੰਤੂ ਸਰਸੂਤਾਂ ਨੇ ਪਰਸ ਰਾਮ ਨੂੰ ਕਿਹਾ ਕਿ ਇਹ ਕਸ਼ੱਤਰਾਣੀਆਂ ਨਹੀਂ ਸਗੋਂ ਉਹਨਾਂ ਦੀਆਂ ਪੁੱਤਰੀਆਂ ਹਨ। ਪਰਸ ਰਾਮ ਸਰਸੂਤਾ ਦੀ ਇਸ ਗੱਲ ਦਾ ਮੋੜਵਾਂ ਜਵਾਬ ਤਾਂ ਕੋਈ ਨਾ ਦੇ ਸਕਿਆ ਪਰ ਉਸ ਨੇ ਦੂਜੀ ਪੁੱਛ ਇਹ ਕਰ ਲਈ ਕਿ ਕੀ ਸਾਰੇ ਸਰਸੂਤ, ਜੇ ਇਹ ਉਹਨਾਂ ਦੀਆਂ ਬੇਟੀਆਂ ਹਨ ਤਾਂ ਕੀ ਇਹਨਾਂ ਹੱਥੋਂ ਕੱਚਾ ਭੋਜਨ ਖਾ ਲੈਣਗੇ ? (ਸਰਸੂਤ ਬ੍ਰਾਹਮਣ ਆਪਣੀਆਂ ਬੇਟੀਆਂ ਤੋਂ ਸਿਵਾ ਹੋਰ ਕਿਸੇ ਕੋਲੋਂ ਕੱਚਾ ਭੋਜਨ ਨਹੀਂ ਖਾਂਦੇ ਸਨ) ਸਰਸੂਤ ਬ੍ਰਾਹਮਣਾਂ ਨੇ ਉਹਨਾਂ ਕਸ਼ੱਤਰਾਣੀਆਂ ਹੱਥੋਂ ਕੱਚਾ ਭੋਜਨ ਖਾ ਲਿਆ ਅਤੇ ਪਰਸ ਰਾਮ ਨੇ ਉਹਨਾਂ ਦੀ ਜਾਨ ਬਖ਼ਸ਼ੀ ਕਰ ਦਿੱਤੀ। ਪਰ ਜੇ ਕਿਸੇ ਸਰਸੂਤ ਨੇ ਆਪਣੇ ਘਰ ਵਿਚ ਠਹਿਰੀ

ਹੋਈ ਕਸ਼ੱਤਰਾਣੀ ਹੱਥੋਂ ਕੱਚਾ ਭੋਜਨ ਨਾ ਖਾਧਾ ਤਾਂ ਪਰਸ ਰਾਮ ਨੇ ਅਜਿਹੀ ਕਸ਼ੱਤਰਾਣੀ ਨੂੰ ਮਾਰ ਦਿੱਤਾ ਅਤੇ ਉਸ ਸਰਸੂਤ ਦਾ ਹੁੱਕਾ-ਪਾਣੀ ਬੰਦ ਕਰਵਾ ਦਿੱਤਾ ਕਿਉਂਕਿ ਉਸ ਨੇ ਬ੍ਰਾਹਮਣ ਹੋ ਕੇ ਝੂਠ ਬੋਲਿਆ ਸੀ।

ਪਰੰਤੂ ਜਿਹਨਾਂ ਸਰਸੂਤਾਂ ਨੇ ਕਸ਼ੱਤਰਾਣੀਆਂ ਹੱਥੋਂ ਕੱਚਾ ਭੋਜਨ ਖਾ ਲਿਆ ਸੀ, ਉਨ੍ਹਾਂ ਨੇ ਇਤਿਹਾਸਕ ਕੁਰਬਾਨੀ ਕੀਤੀ ਸੀ, ਕਿਉਂਕਿ ਉਨ੍ਹਾਂ ਨੂੰ ਸਮੁੱਚੇ ਬ੍ਰਾਹਮਣ ਜਗਤ ਵਲੋਂ ਬਰਾਦਰੀ ਵਿਚੋਂ ਕੱਢਿਆ ਵੀ ਜਾ ਸਕਦਾ ਸੀ। ਉਨ੍ਹਾਂ ਨੂੰ ਸ਼ੂਦਰ ਜਾਂ ਚੂਹੜੇ ਗਰਦਾਨਿਆ ਜਾ ਸਕਦਾ ਸੀ, ਪਰੰਤੂ ਸਰਸੂਤਾ ਨੇ ਆਪਣੇ ਭਵਿੱਖ ਦੀ ਜ਼ਰਾ ਵੀ ਪ੍ਰਵਾਹ ਨਹੀਂ ਕੀਤੀ ਅਤੇ ਸ਼ਰਨ ਆਈਆਂ ਕਸ਼ੱਤਰਾਣੀਆਂ ਦੀ ਜਾਨ ਬਚਾਉਣ ਲਈ ਵੱਡੇ ਤੋਂ ਵੱਡਾ ਖ਼ਤਰਾ ਸਹੇੜਨ ਵਿਚ ਵੀ ਝਿਜਕ ਨਹੀਂ ਵਿਖਾਈ।

ਇਹਨਾਂ ਕਸ਼ੱਤਰਾਣੀਆਂ ਦੀ ਕੁੱਖੋਂ ਪੈਦਾ ਹੋਈ ਔਲਾਦ ਬਾਅਦ ਵਿਚ ਕਸ਼ੱਤਰੀਆਂ ਦੀ ਥਾਂ ਛੱਤਰੀ ਅਖਵਾਈ, ਕਿਉਂਕਿ ਇਹਨਾਂ ਦੀ ਜਾਨ-ਬਖ਼ਸ਼ੀ ਸਰਸੂਤਾਂ ਦੀ ਛੱਤਰ ਛਾਇਆ ਛੱਤਰੀ ਕਰ ਕੇ ਹੋਈ ਸੀ। ਇਹੋ ਛੱਤਰੀ ਪੰਜਾਬੀ ਵਿਚ ਬੋਲਣ ਦੀ ਸੌਖਿਆਈ ਲਈ ਪੰਜਾਬ ਵਿਚਲੇ ਖੱਤਰੀ ਹਨ, ਪਰੰਤੂ ਯੂ.ਪੀ. ਅਤੇ ਭਾਰਤ ਦੇ ਦੂਜੇ ਭਾਗਾਂ ਵਿਚ ਛੱਤਰੀ ਹਨ। ਇਹਨਾਂ ਛੱਤਰੀਆਂ ਵਿਚੋਂ ਜੋ ਮੁੜ ਕੇ ਰਾਜ ਸਥਾਪਤ ਨਾ ਕਰ ਸਕੇ ਛੱਤਰੀ ਅਖਵਾਏ ਜਾਂ ਪੰਜਾਬ ਦੇ ਖੱਤਰੀ ਹੀ ਰਹਿ ਗਏ। ਜਿਹਨਾਂ ਨੇ ਰਾਜ ਸਥਾਪਿਤ ਕਰ ਲਏ ਰਾਜਪੂਤ ਅਖਵਾਏ।

ਸਰਸੂਤਾਂ ਦੀ ਦੂਜੀ ਵੱਡੀ ਸ਼ਾਖ ਕਸ਼ਮੀਰ ਵੱਲ ਆ ਗਈ ਅਤੇ ਉਨ੍ਹਾਂ ਨੇ ਕਸ਼ਮੀਰ ਵਿਚ ਆਪਣਾ ਰਾਜ ਸਥਾਪਤ ਕਰ ਲਿਆ। ਇਹਨਾਂ ਦੀ ਰਾਜਧਾਨੀ ਕਸ਼ਮੀਰ ਦੀ ਲੱਧੜ ਵੈਲੀ ਸੀ। ਇਹਨਾਂ ਸਰਸੂਤਾਂ ਵਿਚੋਂ ਹੀ ਕਸ਼ਮੀਰ ਵੈਲੀ ਦੇ ਲੱਧੜ ਅਤੇ ਕੁਝ ਕੁਰਕਸ਼ੇਤਰ ਦੇ ਲੱਧੜ 'ਦੀਨ-ਇਲਾਹੀ' ਦੇ ਪ੍ਰਭਾਵ ਥੱਲੇ ਆ ਗਏ ਜਿਨ੍ਹਾਂ ਦੀ ਸੰਤਾਨ ਬਾਅਦ ਵਿਚ ਰੰਘੜ ਅਤੇ ਫਿਰ ਰੰਘਰੇਟਾ ਅਤੇ ਫਿਰ ਰੰਘਰੇਟੜੇ ਅਖਵਾਈ।

ਕਸ਼ਮੀਰ ਵੈਲੀ ਵਿਚ ਰਾਜ ਸਥਾਪਤ ਕਰਨ ਤੋਂ ਬਾਅਦ ਇਹਨਾਂ ਵਿਚੋਂ ਹੀ ਕਈਆਂ ਨੇ ਰਾਜ-ਘਰਾਣੇ ਨਾਲ ਸੰਬੰਧਤ ਹੋਣ ਕਰ ਕੇ ਆਪਣੇ ਆਪ ਨੂੰ ਰਾਜਪੂਤ ਕਹਿਣਾ ਸ਼ੁਰੂ ਕਰ ਦਿੱਤਾ ਸੀ। ਜਿਨ੍ਹਾਂ ਨੇ ਰਾਜ ਖ਼ਤਮ ਹੋਣ ਤੋਂ ਬਾਅਦ ਪੰਜਾਬ ਦੇ ਮੈਦਾਨਾਂ ਵੱਲ ਮੂੰਹ ਕਰ ਲਿਆ, ਇਥੇ ਆ ਕੇ ਇਹਨਾਂ ਨੇ ਬਹੁਤ ਸਾਰੀਆਂ ਥਾਵਾਂ ਤੇ ਪਿੰਡ ਵਸਾ ਕੇ ਖੇਤੀ ਨੂੰ ਵੀ ਆਪਣੀ ਉਪਜੀਵਕਾ ਦਾ ਸਾਧਨ ਬਣਾਇਆ ਅਤੇ ਕਿੱਤੇ ਵਜੋਂ ਜੱਟ ਹੋ ਗਏ।

## ਗਿੱਲ, ਸ਼ੇਰ-ਗਿੱਲ, ਕੰਗ, ਸਿੱਧੂ, ਔਲਖ, ਢਿੱਲੋਂ, ਸਾਹੀ, ਚਾਹਲ, ਪੰਨੂ

ਇਹ ਜੱਟਾਂ ਦੀਆਂ ਮਸ਼ਹੂਰ ਗੋਤਾਂ ਹਨ। ਜਿਨ੍ਹਾਂ ਦੀ ਜ਼ਿਆਦਾ ਅਬਾਦੀ ਲਾਹੌਰ, ਫਿਰੋਜ਼ਪੁਰ, ਬਠਿੰਡਾ, ਫ਼ਰੀਦਕੋਟ ਆਦਿ ਜ਼ਿਲ੍ਹਿਆਂ ਵਿਚ ਹੈ ਪਰ ਇਨ੍ਹਾਂ ਦੇ ਕੁਝ ਕੁਝ ਘਰਾਨੇ ਬਿਆਸ ਸਤਲੁਜ ਅਤੇ ਪਹਾੜ ਦੀ ਤਰਾਈ ਵਿਚ ਸਿਆਲਕੋਟ ਤੱਕ ਵੀ ਫੈਲੇ ਹੋਏ ਹਨ। ਸ਼ੇਰਗਿੱਲ ਦਾ ਪਿਤਾ, ਗਿੱਲ, ਰਘੁਬੰਸੀ ਰਾਜਪੂਤ ਸੀ ਜੋ ਕਿ ਫ਼ਿਰੋਜ਼ਪੁਰ ਵਿਚ ਰਹਿੰਦਾ ਸੀ। ਇਹ ਗੜ੍ਹ ਮਿਥਲਾ ਦੇ ਰਾਜੇ ਪ੍ਰਿਥੀਪੱਤ ਦੀ ਔਲਾਦ ਸੀ। ਇਹ ਆਪ ਵਾੜੀਆ ਰਾਜਪੂਤ ਪਿਤਾ ਅਤੇ ਭੁੱਲਰ ਜੱਟ ਮਾਤਾ ਦੀ ਸੰਤਾਨ ਸੀ।

ਗਿੱਲ ਤਹਿਸੀਲ ਮੋਗਾ ਦੇ ਪਿੰਡ ਰਾਜਿਆਣਾ ਵਿਚ ਚੇਤ ਦੀ ਚੌਦਾਂ ਨੂੰ ਆਪਣੇ ਇਕ ਜਠੇਰੇ ਦੀ ਪੂਜਾ ਕਰਦੇ ਹਨ, ਜਿੱਥੇ ਉਸ ਦਾ ਇਕ ਮੰਦਰ ਵੀ ਹੈ। ਜੀਂਦ ਵਿਚ ਇਹਨਾਂ ਦਾ ਜਠੇਰਾ ਸੂਰਤ ਰਾਮ ਹੈ। ਜਿਸ ਦਾ ਮੰਦਰ ਪਟਿਆਲੇ ਵਿਚ ਬਾਜੇਵਾਲਾ ਵਿਚ ਹੈ।

ਇਸ ਕੁਰਸੀਨਾਮੇ ਦੀਆਂ ਬਹੁਤ ਸਾਰੀਆਂ ਗੋਤਾਂ ਰੰਘਰੇਟਿਆਂ ਵਿਚ ਮੌਜੂਦ ਹਨ।

ਗਿੱਲਾਂ ਦਾ ਕੁਰਸੀਨਾਮਾ ਹੇਠ ਲਿਖੇ ਅਨੁਸਾਰ ਹੈ—



ਇਹਨਾਂ ਗੋਤਾਂ ਦੇ ਵਡੇਰਿਆਂ ਨੂੰ 'ਦੀਨੇ-ਇਲਾਹੀ', ਕਬੂਲਣ ਕਰ ਕੇ ਹਿੰਦੂ ਸਮਾਜ ਨੇ ਛੇਕ ਦਿੱਤਾ ਸੀ। ਸ਼ੇਰ ਗਿੱਲ ਬਾਰੇ ਬੜੀ ਦਿਲਚਸਪ ਵਾਰਤਾ ਦੱਸੀ ਜਾਂਦੀ ਹੈ, ਜੋ ਇੰਜ ਹੈ—

ਸ਼ੇਰ ਗਿੱਲ ਦੇ ਪਿਤਾ ਪ੍ਰਿਥੀਪੱਤ ਦੇ ਕੋਈ ਔਲਾਦ ਨਹੀਂ ਸੀ। ਉਸ ਨੂੰ ਸਲਾਹ ਦਿੱਤੀ ਗਈ ਕਿ ਉਹ ਆਪਣੇ ਤੋਂ ਨੀਵੇਂ ਕਬੀਲੇ ਦੀ ਔਰਤ ਨਾਲ ਸ਼ਾਦੀ ਕਰ ਲਵੇ ਤਾਂ ਉਸ ਦੇ ਔਲਾਦ ਹੋ ਜਾਵੇਗੀ। ਇਸ ਸਲਾਹ ਤੇ ਅਮਲ ਕਰਦਿਆਂ ਹੋਇਆਂ ਉਸ ਨੇ ਭੁੱਲਰ ਜੱਟ ਕਬੀਲੇ ਦੀ ਇਕ ਔਰਤ ਨਾਲ ਸ਼ਾਦੀ ਕਰ ਲਈ। ਉਸ ਦੇ ਇਕ ਲੜਕਾ ਪੈਦਾ ਹੋਇਆ। ਪਰੰਤੂ ਉਸ ਦੀਆਂ ਤਿੰਨ ਰਾਜਪੂਤ ਔਰਤਾਂ ਨੇ ਸੋਚਿਆ ਕਿ ਹੁਣ ਇਸ ਲੜਕੇ ਦੀ ਮਾਂ ਤਾਂ ਅਸਲੀ ਰਾਣੀ ਬਣ ਜਾਵੇਗੀ, ਜਦਕਿ ਉਹਨਾਂ ਦੀ ਸਥਿਤੀ ਦਾਸੀਆਂ ਤੋਂ ਵੱਧ ਕੁਝ ਨਹੀਂ ਰਹੇਗੀ। ਉਹਨਾਂ ਨੇ ਦਾਈ ਨਾਲ ਸਾਜ਼ਿਸ਼ ਕਰ ਕੇ ਲੜਕੇ ਦੀ ਥਾਂ ਤੇ ਪੱਥਰ ਰੱਖਵਾ ਦਿੱਤਾ ਅਤੇ ਰੌਲਾ ਪਾ ਦਿੱਤਾ ਕਿ ਨਵੀਂ ਸੌਂਕਣ ਨੂੰ ਪੱਥਰ ਜੰਮਿਆ ਹੈ। ਅਸਲੀ ਲੜਕੇ ਨੂੰ ਉਹਨਾਂ ਕਪੜਿਆਂ ਵਿਚ ਲਪੇਟ ਕੇ ਜੰਗਲ ਵਿਚ ਸੁਟਵਾ ਦਿੱਤਾ।

ਪਰੰਤੂ ਜਦੋਂ ਪ੍ਰਿਥੀਪੱਤ ਸ਼ਿਕਾਰ ਨੂੰ ਬਾਹਰ ਨਿਕਲਿਆ ਤਾਂ ਉਸ ਨੇ ਉਸ ਲੜਕੇ ਨੂੰ ਇਕ ਸ਼ੇਰ ਦੀ ਗੋਦੀ ਵਿਚ ਵੇਖਿਆ, ਜੋ ਕਿ ਗਰਮੀ ਹੋਣ ਕਰ ਕੇ ਉਸ ਨੂੰ ਸਲ੍ਹਾਬੇ ਵਾਲੀ ਥਾਂ ਤੇ ਲੈ ਕੇ ਬੈਠਾ ਸੀ। ਪ੍ਰਿਥੀਪੱਤ ਨੂੰ ਵੇਖ ਕੇ ਸ਼ੇਰ ਨੱਸ ਗਿਆ ਅਤੇ ਪ੍ਰਿਥੀਪੱਤ ਇਸ ਬੱਚੇ ਨੂੰ ਚੁੱਕ ਕੇ ਘਰ ਲੈ ਆਇਆ। ਪੜਤਾਲ ਕਰਨ ਤੋਂ ਪਤਾ ਲੱਗਾ ਕਿ ਇਹ ਉਸੇ ਦਾ ਪੁੱਤਰ ਹੈ। ਸੜੀਅਲ ਰਾਜਪੂਤਨੀਆਂ ਨੂੰ ਉਸ ਨੇ ਧੋਖਾ ਦੇਹੀ ਵਿਚ ਮਰਵਾ ਦਿੱਤਾ। ਕਿਉਂਕਿ ਇਹ ਲੜਕਾ ਸ਼ੇਰ ਦੀ ਸੰਗਤ ਵਿਚ ਗਿੱਲੀ ਥਾਂ ਤੋਂ ਪ੍ਰਿਥੀਪੱਤ ਨੂੰ ਮਿਲਿਆ ਸੀ, ਇਸ ਲਈ ਇਸ ਦਾ ਨਾਮ ਸ਼ੇਰਗਿੱਲ ਰਖਿਆ ਗਿਆ। ਅੱਜ ਦੇ ਗਿੱਲ ਜਾਂ ਸ਼ੇਰਗਿੱਲ ਰੰਘਰੇਟੇ ਵਾਸਤਵ ਵਿਚ ਇਸੇ ਸ਼ੇਰਗਿੱਲ ਦੀ ਸੰਤਾਨ ਹਨ।

ਜਿਵੇਂ ਕਿ ਉੱਪਰ ਲਿਖਿਆ ਜਾ ਚੁੱਕਾ ਹੈ, ਅਕਬਰ ਨੇ ਸ਼ੇਖਾਂ ਦੁਆਰਾ ਪੰਜਾਬ ਅਤੇ ਬੰਗਾਲ ਵਿਚ ੧੫੬੦ ਈ: ਵਿਚ ਸ਼ੁਰੂ ਕੀਤਾ ਵਿਦ੍ਰੋਹ ਦਬਾਉਣ ਤੋਂ ਬਾਅਦ 'ਦੀਨੇ-ਇਲਾਹੀ' ਮੱਤ ਚਲਾਇਆ ਸੀ। ਅਕਬਰ ੧੯ ਅਕਤੂਬਰ ੧੬੦੫ ਈ: ਨੂੰ ਸਵਰਗਵਾਸ ਹੋ ਗਿਆ। ਉਸ ਦੀ ਮੌਤ ਤੋਂ ਬਾਅਦ 'ਦੀਨੇ-ਇਲਾਹੀ' ਲਗਪਗ ਅੱਧੀ ਸਦੀ ਤੱਕ ਚਲਦਾ ਰਿਹਾ ਅਤੇ ਅੰਤ ਖ਼ਤਮ ਹੋ ਗਿਆ।

ਮੁਸਲਮਾਨ ਰੰਘੜਾਂ ਨੂੰ ਤਾਂ ਫਿਰ ਇਸਲਾਮ ਨੇ ਕਬੂਲ ਕਰ ਲਿਆ ਸੀ ਪਰ ਹਿੰਦੂ ਰੰਘੜਾਂ ਨੂੰ ਤਾਂ ਹਿੰਦੂਆਂ ਨੇ, ਨਾ ਸਗੋਂ ਕਬੂਲ ਹੀ ਨਾ ਕੀਤਾ, ਸਗੋਂ ਉਹਨਾਂ ਨੂੰ ਛੋਟਾ ਅਤੇ ਹੋਰ ਛੋਟਾ ਕਰਦੇ ਗਏ। ਉਹਨਾਂ ਦੀ ਸੰਤਾਨ ਨੂੰ ਰੰਘਰੇਟਾ ਅਤੇ ਫਿਰ ਅਗਲੀ ਸੰਤਾਨ ਨੂੰ ਰੰਘਰੇਟੜਾ ਦੇ ਸ਼ਬਦਾਂ ਨਾਲ ਯਾਦ ਕਰਕੇ ਆਪਣੇ ਵਲੋਂ ਉਹਨਾਂ ਪ੍ਰਤੀ ਘਿਰਣਾ ਦਾ ਇਜ਼ਹਾਰ ਕਰਦੇ ਰਹੇ। ਰੰਘਰੇਟੇ ਹੁਣ ਤੱਕ ਸਮਾਜ ਦੀ ਨਜ਼ਰ ਵਿਚ ਬਿਲਕੁਲ ਬੌਣੇ ਬਣ ਚੁੱਕੇ ਸਨ। ਉਹਨਾਂ ਨੂੰ ਕੋਈ ਮੋਰੀ ਨਹੀਂ ਮਿਲਦੀ ਸੀ ਜਿਸ ਵਿਚੋਂ ਨਿਕਲ ਕੇ ਉਹ ਆਪਣੀ ਖੋਈ ਹੋਈ ਸ਼ਾਨ ਬਹਾਲ ਕਰ ਲੈਂਦੇ, ਆਪਣਾ ਖੋਇਆ ਹੋਇਆ ਮਾਣ ਪ੍ਰਾਪਤ ਕਰ ਲੈਂਦੇ। 'ਦੀਨੇ-ਇਲਾਹੀ' ਉਹਨਾਂ ਦੇ ਗਲ ਵਿਚ ਐਸਾ ਭਾਰ ਬੰਨ੍ਹ ਗਿਆ ਸੀ, ਜਿਸ ਨੂੰ ਚੁੱਕੀ ਫਿਰਦੇ ਉਹ ਸਮਾਜ ਦੀ ਜਿਲ੍ਹਣ ਵਿਚ ਹੋਰ ਤੋਂ ਹੋਰ ਨੀਵੇਂ ਉਤਰਦੇ ਗਏ। ਉਹਨਾਂ ਨਾਲ, ਬ੍ਰਾਹਮਣਾਂ ਦੇ ਕਰੋਧ ਤੋਂ ਡਰਦਾ, ਕੋਈ ਵੀ ਕਿਸੇ ਵੀ ਪ੍ਰਕਾਰ ਦਾ ਕੋਈ ਸੰਬੰਧ ਨਹੀਂ ਰੱਖਣਾ ਚਾਹੁੰਦਾ ਸੀ। ਉਹਨਾਂ ਨੂੰ ਨੇੜੇ ਨਹੀਂ ਲਾਉਣਾ ਚਾਹੁੰਦਾ ਸੀ, ਕੋਈ ਵਰਤੋਂ-ਵਿਹਾਰ ਨਹੀਂ ਰੱਖਣਾ ਚਾਹੁੰਦਾ ਸੀ। ਅਜਿਹੀ ਸੂਰਤ ਵਿਚ ਉਹ ਆਪਣੀ ਔਲਾਦ ਦੀਆਂ ਵਿਆਹ ਸ਼ਾਦੀਆਂ ਕਿੱਥੇ ਕਰਦੇ ? ਰੰਘਰੇਟੇ ਏਨੀ ਗਿਣਤੀ ਵਿਚ ਵੀ ਨਹੀਂ ਸਨ ਕਿ ਵਿਆਹ ਸ਼ਾਦੀਆਂ ਉਹਨਾਂ ਲਈ ਕੋਈ ਸਮੱਸਿਆ ਨਾ ਰਹਿੰਦੀ। ਉਹ ਇਕ ਥਾਂ ਤੇ ਕੇਂਦਰਤ ਵੀ ਨਹੀਂ ਸਨ। ਸੋ ਅਜਿਹੀ ਸੂਰਤ ਵਿਚ ਉਹਨਾਂ ਨੇ ਆਪਣੇ ਰਿਸ਼ਤੇ ਨਾਤੇ ਉਹਨਾਂ ਲੋਕਾਂ ਨਾਲ ਜੋੜਨੇ ਸ਼ੁਰੂ ਕਰ ਦਿੱਤੇ, ਜੋ ਮਾਇਕ ਤੌਰ ਤੇ ਵੀ ਉਹਨਾਂ ਵਰਗੇ ਹੀ ਸਨ ਅਤੇ ਸਮਾਜਿਕ ਰੁਤਬੇ ਦੇ ਤੌਰ ਤੇ ਵੀ ਉਹਨਾਂ ਵਾਂਗ ਹੀ ਸਮਾਜ ਵਲੋਂ ਘਿਰਣਾ ਦਾ ਪਾਤਰ ਬਣ ਚੁੱਕੇ ਸਨ। ਅਜਿਹੇ ਹਾਲਤ ਵਿਚ ਰੰਘਰੇਟੇ ਬਾਲਮੀਕੀ ਬ੍ਰਾਹਮਣਾਂ ਦੇ ਨੇੜੇ ਅਤੇ ਹੋਰ ਨੇੜੇ ਹੁੰਦੇ

ਗਏ ਅਤੇ ਫਿਰ ਉਹਨਾਂ ਵਿਚ ਵਿਆਹ ਸ਼ਾਦੀਆਂ ਵੀ ਹੋਣ ਲੱਗ ਪਈਆਂ। ਪਰ ਮੁੱਖ ਤੌਰ ਤੇ ਰੰਘਰੇਟਿਆਂ ਦੀ ਕੋਸ਼ਿਸ਼ ਇਹੋ ਰਹੀ ਕਿ ਉਹ ਆਪਣੇ ਬੱਚਿਆਂ ਦੀਆਂ ਸ਼ਾਦੀਆਂ ਰੰਘਰੇਟਿਆਂ ਵਿਚ ਹੀ ਕਰਨ। ਚਾਹੇ ਰੰਘਰੇਟਿਆਂ ਦਾ ਆਪਣਾ ਮੂਲ ਵੀ ਇਕ ਨਹੀਂ ਸੀ ਪਰ ਫਿਰ ਵੀ ਉਹ 'ਦੀਨੇ-ਇਲਾਹੀ' ਦੇ ਪਿਛੋਕੜ ਕਰਕੇ ਆਪਣੇ ਆਪ ਨੂੰ ਇਕ ਮੂਲ ਦੇ ਸਮਝਦੇ ਰਹੇ। ਇਸ ਤਰ੍ਹਾਂ ਆਮ ਤੌਰ ਤੇ ਰੰਘਰੇਟਿਆਂ ਦੀਆਂ ਵਿਆਹ ਸ਼ਾਦੀਆਂ ਰੰਘਰੇਟਿਆਂ ਵਿਚ ਹੀ ਹੁੰਦੀਆਂ ਰਹੀ ਪਰ ਕਿਤੇ ਕਿਤਾਈਂ ਇਹ ਵਿਆਹ ਸ਼ਾਦੀਆਂ ਬਾਲਮੀਕੀਆਂ ਵਿਚ ਵੀ ਹੁੰਦੀਆਂ ਰਹੀਆਂ। ਬਾਲਮੀਕੀਆਂ ਨਾਲ ਉਹਨਾਂ ਦੀ ਮਾਨਸਿਕ ਇਕਸੁਰਤਾ ਵੀ ਸੀ ਕਿਉਂਕਿ ਬਾਲਮੀਕੀਏ ਵੀ ਉਹਨਾਂ ਸ੍ਰੋਤਾਂ ਵਿਚੋਂ ਹੀ ਆਏ ਸਨ, ਜਿਨ੍ਹਾਂ ਵਿਚੋਂ ਰੰਘਰੇਟੇ ਆਏ ਸਨ।

ਇਸ ਦੌਰਾਨ ਹਰ ਸਮੇਂ ਰੰਘਰੇਟੇ ਆਪਣਾ ਪਹਿਲਾ ਰੁਤਬਾ ਬਹਾਲ ਕਰਨ ਦੀ ਟੋਹ ਵਿਚ ਰਹੇ। ਦੇਸ਼ ਦੇ ਕੋਨੇ-ਕੋਨੇ ਵਿਚ ਰੰਘਰੇਟੇ ਜੋ ਦੁਖਾਂਤ ਬਰਦਾਸ਼ਤ ਕਰ ਰਹੇ ਸਨ, ਉਹ ਆਪਣੇ ਹੀ ਜਾਤ-ਭਾਈਆਂ ਵਲੋਂ ਭਰਪੂਰ ਨਫ਼ਰਤ ਦਾ ਦੁਖਾਂਤ ਸੀ। ਆਪਣੇ ਹੀ ਭਾਈਆਂ ਵਲੋਂ ਤ੍ਰਿਸਕਾਰ ਦਾ ਦੁਖਾਂਤ ਸੀ। ਪਰੰਤੂ ਜਿਵੇਂ ਕਮਾਨ 'ਚੋਂ ਨਿਕਲਿਆ ਹੋਇਆ ਤੀਰ ਫਿਰ ਨਹੀਂ ਪਰਤ ਸਕਦਾ, 'ਰੰਘਰੇਟਿਆਂ' ਨੂੰ ਵੀ ਵਾਪਿਸ ਜਾਤ-ਭਾਈਆਂ ਦੀ ਆਗੋਸ਼ ਵਿਚ ਪਰਤਣ ਦਾ ਹੁਣ ਕੋਈ ਤਰੀਕਾ ਉਪਲਬਧ ਨਹੀਂ ਸੀ। ਰੰਘਰੇਟਿਆਂ ਨੇ ਬਥੇਰਾ ਸਮਾਜ ਦੀਆਂ ਨਜ਼ਰਾਂ ਤੋਂ ਲਾਂਭੇ ਰਹਿ ਕੇ ਸਤਿਕਾਰਤ ਜ਼ਿੰਦਗੀ ਪ੍ਰਾਪਤ ਕਰਨ ਦੀ ਕੋਸ਼ਿਸ਼ ਕੀਤੀ ਪਰ ਉਹ ਕਾਮਯਾਬ ਨਾ ਹੋ ਸਕੇ। ਸਮਾਜ ਦੇ ਲਗਾਤਾਰ ਤ੍ਰਿਸਕਾਰ ਭਰਪੂਰ ਰਵੱਈਏ ਤੋਂ ਤੰਗ ਆ ਕੇ ਕਈ ਰੰਘਰੇਟੇ ਇਸਲਾਮੀ ਦੇਸ਼ਾਂ ਵੱਲ ਚਲੇ ਗਏ, ਜਿਥੇ ਕਿ ਉਹਨਾਂ ਨੂੰ ਬਰਾਬਰਤਾ ਦੇ ਵਰਤਾਅ ਦੀ ਉਮੀਦ ਸੀ। ਕਿਉਂਕਿ ਉਹਨਾਂ ਨੇ ਅਕਬਰ ਦੀਆਂ ਫ਼ੌਜਾਂ ਵਿਚ ਰਹਿ ਕੇ ਵਧੀਆ ਫ਼ੌਜੀ ਤਰਬੀਅਤ ਹਾਸਲ ਕਰ ਲਈ ਸੀ, ਇਸ ਲਈ ਦੇਸ਼ ਦੇ ਵੱਖ ਵੱਖ ਕੋਨਿਆਂ ਤੋਂ ਅਨੇਕਾਂ ਰੰਘਰੇਟੇ, ਅਫ਼ਗਾਨਿਸਤਾਨ ਅਤੇ ਗਜ਼ਨੀ ਦੀਆਂ ਫ਼ੌਜਾਂ ਵਿਚ ਸ਼ਾਮਲ ਹੋ ਗਏ। ਫ਼ੌਜੀ ਜੀਵਨ ਉਹਨਾਂ ਦੇ ਖ਼ੂਨ ਨਾਲ ਪੂਰੀ ਤਰ੍ਹਾਂ ਮੇਲ ਖਾਂਦਾ ਸੀ। ਪਰ ਆਪਣੇ ਦੇਸ਼ ਵਿਚ, ਆਪਣੇ ਭਾਈਆਂ ਵਿਚ, ਆਪਣੇ ਖ਼ੂਨ ਨਾਲ ਸਾਂਝ ਬਹਾਲ ਕਰਨ ਦੀ ਇੱਛਾ ਉਹਨਾਂ ਦੇ ਮਨ ਵਿਚ ਸਦੈਵ ਬਣੀ ਰਹੀ।

ਇਹਨਾਂ ਰੰਘਰੇਟਿਆਂ ਨੇ ਇਸਲਾਮੀ ਦੇਸ਼ਾਂ ਵਿਚ ਜਾ ਕੇ ਸਿਪਾਹੀ ਦੀ ਜ਼ਿੰਦਗੀ ਜਿਉਂਦਿਆਂ ਹੋਇਆਂ ਬਹੁਤ ਨਾਮਣਾ ਖੱਟਿਆ। ਇਹਨਾਂ ਹੀ ਰੰਘਰੇਟਿਆਂ ਵਿਚ ਕੁਝ ਬ੍ਰਾਹਮਣ-ਮੂਲ ਦੇ ਰੰਘਰੇਟੇ ਅਤੇ ਕੁਝ ਰਾਜਪੂਤ ਮੂਲ ਦੇ ਰੰਘਰੇਟੇ ਗਜ਼ਨੀ ਦੀਆਂ ਫ਼ੌਜਾਂ ਵਿਚ ਜਿੱਥੇ ਚੰਗੇ ਯੋਧੇ ਮੰਨੇ ਜਾਂਦੇ ਰਹੇ, ਉਹ ਚੰਗੇ ਵਿਦਵਾਨ ਵੀ ਮੰਨੇ ਜਾਂਦੇ ਰਹੇ। ਪਰ ਮਨੁੱਖੀ ਫਿਤਰਤ ਤਾਂ ਇਹ ਹੈ ਕਿ ਮਨੁੱਖ ਚਾਹੁੰਦਾ ਹੈ ਕਿ ਉਸਦੀ ਮਾਨਤਾ ਉਸ ਦੀ ਆਪਣੀ ਮਿੱਟੀ ਕਰੇ, ਉਸ ਦਾ ਆਪਣਾਂ ਪਰਿਵਾਰ, ਆਪਣਾ ਭਾਈਚਾਰਾ, ਆਪਣਾ ਸਮਾਜ ਕਰੇ। ਇਸ ਲਈ ਉਹਨਾਂ ਦੀਆਂ ਓਪਰੀ ਧਰਤੀ ਤੇ ਕੀਤੀਆਂ ਪ੍ਰਾਪਤੀਆਂ, ਉਹਨਾਂ ਨੂੰ ਸੰਤੁਸ਼ਟ ਨਹੀਂ ਕਰ ਸਕਦੀਆਂ ਸਨ। ਉਹ ਤਾਂ ਆਪਣੀ ਧਰਤੀ ਨਾਲ ਜੁੜੇ ਰਹਿਣਾ ਚਾਹੁੰਦੇ ਸਨ ਪਰ ਉਹਨਾਂ ਨੂੰ ਕੋਈ ਸਬੀਲ ਨਜ਼ਰ ਨਹੀਂ ਆਉਂਦੀ ਸੀ।

ਰੰਘਰੇਟਿਆਂ ਦੀ ਇਸ ਗੁੰਮਨਾਮੀ ਨੂੰ ਦੂਰ ਕਰਨ ਲਈ ਜਿਵੇਂ ਵਾਹਿਗੁਰੂ ਨੇ ਉਹਨਾਂ ਵਾਸਤੇ ਹੀ ਕੋਈ ਸਬੀਲ ਤਿਆਰ ਕੀਤੀ ਸੀ। ਉਹਨਾਂ ਨੂੰ ਸ੍ਰਿਸ਼ਟੀ ਅਤੇ ਸਮਾਜ ਦੇ ਧੁੰਦੂਕਾਰੇ ਵਿਚੋਂ ਇਕ ਸੁਨਹਿਰੀ ਕਿਰਨ ਦਾ ਲਿਸ਼ਕਾਰਾ ਪਿਆ। ਇਹ ਲਿਸ਼ਕਾਰਾ ਸੀ, ਗੁਰੂ ਨਾਨਕ ਸਾਹਿਬ ਦੇ ਚਲਾਏ ਗਏ ਨਿਰੰਕਾਰੀ ਧਰਮ ਦਾ ਲਿਸ਼ਕਾਰਾ। ਇਹ ਧਰਮ ਮਨੁੱਖੀ ਬਰਾਬਰੀ ਦਾ ਅਲੰਬਰਦਾਰ ਸੀ। ਇਹ ਧਰਮ ਸਿਰਫ਼ ਸ਼ਾਬਦਿਕ ਤੌਰ ਤੇ ਜਾਂ ਸਿਧਾਂਤਕ ਤੌਰ ਤੇ ਹੀ ਮਨੁੱਖੀ ਨਾ-ਬਰਾਬਰੀ ਖ਼ਤਮ ਨਹੀਂ ਕਰਨਾ ਚਾਹੁੰਦਾ ਸੀ, ਸਗੋਂ ਅਮਲੀ ਤੌਰ ਤੇ ਵੀ ਮਨੁੱਖੀ ਨਾ-ਬਰਾਬਰੀ ਖ਼ਤਮ ਕਰਨਾ ਚਾਹੁੰਦਾ ਸੀ। ਇਸ ਮਕਸਦ ਦੀ ਪ੍ਰਾਪਤੀ ਲਈ ਗੁਰੂ ਨਾਨਕ ਦੇਵ ਜੀ ਨੇ ਸੰਗਤ ਅਤੇ ਪੰਗਤ ਦੀ ਰੀਤ ਚਲਾਈ। ਜਿੱਥੇ ਹਰ ਨਿੱਕੇ-ਵੱਡੇ, ਉੱਚੇ, ਨੀਵੇਂ ਨੂੰ ਇਕੋਂ ਸਥਾਨ ਤੇ ਬੈਠਣਾ ਪੈਂਦਾ ਸੀ ਅਤੇ ਇਕੋ ਜਿਹੇ ਸਥਾਨ

ਤੇ ਹੀ ਬਾਕੀ ਸਾਰਿਆਂ ਨਾਲ ਇਕੱਠੇ ਬੈਠ ਕੇ ਲੰਗਰ ਛੱਕਣਾ ਪੈਂਦਾ ਸੀ। ਗੁਰੂ ਅਮਰਦਾਸ ਸਾਹਿਬ ਨੇ ਹੋਰ ਵੀ ਅਗਲੇਰੇ ਅਮਲੀ ਕਦਮ ਇਹ ਪੁੱਟੇ ਸਨ ਕਿ ਉਹਨਾਂ ਨੇ ਸਭ ਤੋਂ ਪਹਿਲਾਂ ਉਹਨਾਂ ਰੂੜ੍ਹੀਵਾਦੀ ਵਿਸ਼ਵਾਸਾਂ ਨੂੰ ਡੇਗਿਆ ਜੋ ਮਨੁੱਖੀ ਨਾ-ਬਰਾਬਰੀ ਦੇ ਸਭ ਤੋਂ ਵੱਡੇ ਸੋਮੇ ਸਨ। ਮਨੁੱਖੀ ਨਾ-ਬਰਾਬਰੀ ਦੀ ਜੜ੍ਹ ਆਪਣੇ ਨੂੰ ਉੱਚਾ ਅਤੇ ਦੂਜੇ ਨੂੰ ਨੀਵਾਂ ਸਮਝਣ ਵਿਚ ਹੈ। ਇਸ ਨੂੰ ਖੰਡਨ ਕਰਨ ਲਈ ਗੁਰੂ ਅਮਰਦਾਸ ਜੀ ਨੇ ਬਾਉਲੀ ਬਣਵਾਈ ਅਤੇ ਸਭ ਸਿੱਖਾਂ ਨੂੰ ਹੁਕਮ ਦਿੱਤਾ ਕਿ ਉਹ ਉਹਨਾਂ ਦੇ ਦਰਸ਼ਨ ਕਰਨ ਆਉਣ ਤੋਂ ਪਹਿਲਾਂ ਬਾਉਲੀ ਵਿਚ ਇਸ਼ਨਾਨ ਕਰਨ। ਇਹ ਹੁਕਮ ਸਭ ਸਿੱਖਾਂ ਲਈ ਸੀ, ਜਿਸ ਵਿਚ ਹਿੰਦੂ, ਮੁਸਲਮਾਨ, ਊਚ ਨੀਚ ਸਭ ਵਰਗਾਂ ਦੇ ਸਿੱਖ ਸ਼ਾਮਲ ਸਨ। ਸਿੱਖਾਂ ਨੂੰ ਪਹਿਲਾਂ ਹੀ ਹੁਕਮ ਸੀ ਕਿ ਉਹ ਇਕ ਪੰਗਤ ਵਿਚ ਬੈਠ ਕੇ ਲੰਗਰ ਛੱਕਣ। ਅਸਲੀ ਬਰਾਬਰਤਾ ਲਈ ਇਹ ਦੋਵੇਂ ਬਹੁਤ ਮਹੱਤਵਪੂਰਨ ਕਦਮ ਸਨ। ਇਕ ਪਾਣੀ ਵਿਚ ਇਸ਼ਨਾਨ ਕਰਨ ਨਾਲ ਸਮਾਜ ਵਿਚ ਪਈ ਹੋਈ ਛੂਤ-ਛਾਤ ਦੀ ਬਿਮਾਰੀ ਜੜ੍ਹੋਂ ਵੱਢੀ ਗਈ ਸੀ ਅਤੇ ਇਕ ਸੰਗਤ ਵਿਚ ਬੈਠ ਕੇ ਲੰਗਰ ਛੱਕਣ ਨਾਲ ਨਾ-ਬਰਾਬਰਤਾ ਮੁੱਕਦੀ ਸੀ। ਲੰਗਰ ਤਿਆਰ ਵੀ ਸਿੱਖਾਂ ਦੁਆਰਾ ਕੀਤਾ ਜਾਂਦਾ ਸੀ, ਵਰਤਾਇਆ ਵੀ ਸਿੱਖਾਂ ਦੁਆਰਾ ਜਾਂਦਾ ਸੀ, ਜਿਸ ਨਾਲ ਸਿੱਖਾਂ ਦੇ ਮਨਾਂ ਵਿਚ ਸੇਵਾ ਕਰਨ ਦਾ ਉਮਾਹ ਜਾਗਿਆ। ਹਰ ਸਿੱਖ ਗੁਰੂ ਦਰਬਾਰ ਵਿਚ ਬੈਠੀ ਸੰਗਤ ਨੂੰ ਪੱਖਾ ਫੇਰ ਕੇ ਅਨੰਦ ਪ੍ਰਾਪਤ ਕਰਦਾ, ਸੰਗਤਾਂ ਦੇ ਜੂਠੇ ਭਾਂਡੇ ਮਾਂਜ ਕੇ ਆਪਣੇ ਜੀਵਨ ਨੂੰ ਧੰਨ ਸਮਝਦਾ, ਆਈਆਂ ਸੰਗਤਾਂ ਦੇ ਜੋੜਿਆਂ ਦੀ ਧੂੜੀ ਆਪਣੇ ਮੱਥੇ ਤੇ ਲਾ ਕੇ ਆਪਣੇ ਭਾਗ ਸੰਵਰ ਗਏ ਸਮਝਦਾ।

ਉਸ ਵਕਤ ਦੋ ਪ੍ਰਕਾਰ ਦੇ ਸਕੂਲ ਜਾਂ ਕਾਲਜ ਸਨ। ਹਿੰਦੂ ਸਕੂਲਾਂ ਜਾਂ ਕਾਲਜਾਂ ਨੂੰ ਪਾਠਸ਼ਾਲਾ ਕਿਹਾ ਜਾਂਦਾ ਸੀ ਅਤੇ ਮੁਸਲਿਮ ਸਕੂਲਾਂ ਜਾਂ ਕਾਲਜਾਂ ਨੂੰ ਮਕੱਤਬ ਕਿਹਾ ਜਾਂਦਾ ਸੀ। ਧਰਮਸ਼ਾਲਾਵਾਂ ਇਕੱਲੀਆਂ ਬ੍ਰਾਹਮਣਾਂ ਵਾਸਤੇ ਹੀ ਸਨ ਚਾਹੇ ਬਾਅਦ ਵਿਚ ਇਹ ਖੱਤਰੀਆਂ ਵਾਸਤੇ ਵੀ ਖੋਹਲ ਦਿੱਤੀਆਂ ਗਈਆਂ ਸਨ। ਮਕੱਤਬ ਤਾਂ ਸਾਰਿਆਂ ਵਾਸਤੇ ਖੁੱਲ੍ਹੇ ਸਨ, ਪਰ ਉਥੇ ਵਿਦਿਆ ਅਰਬੀ, ਫ਼ਾਰਸੀ ਅਤੇ ਕੁਰਾਨ ਸੰਬੰਧੀ ਹੀ ਦਿੱਤੀ ਜਾਂਦੀ ਸੀ, ਜਿਸ ਵਿਚ ਆਮ ਵਿਅਕਤੀ ਨੂੰ ਕੋਈ ਦਿਲਚਸਪੀ ਨਹੀਂ ਹੁੰਦੀ ਸੀ। ਗੁਰੂ ਵਿਅਕਤੀਆਂ ਨੇ ਆਮ ਆਦਮੀ ਨੂੰ ਗਿਆਨ ਦੇਣ ਲਈ ਉਹਨਾਂ ਦੀ ਹੀ ਬੋਲੀ, ਪੰਜਾਬੀ, ਨੂੰ ਮਾਧਿਅਮ ਬਣਾਇਆ। ਗੁਰੂ ਨਾਨਕ ਦੇਵ ਜੀ ਨੇ ਕਰਤਾਰਪੁਰ (ਪਾਕਿਸਤਾਨ) ਗੁਰੂ ਅੰਗਦ ਦੇਵ ਜੀ ਨੇ ਖਡੂਰ ਸਾਹਿਬ, ਗੁਰੂ ਅਮਰਦਾਸ ਜੀ ਨੇ ਗੋਇੰਦਵਾਲ ਸਾਹਿਬ ਅਤੇ ਗੁਰੂ ਰਾਮਦਾਸ, ਗੁਰੂ ਅਰਜਨ ਦੇਵ ਅਤੇ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਅੰਮ੍ਰਿਤਸਰ ਨੂੰ ਅਧਿਆਤਮਿਕ ਸਿੱਖਿਆ ਦਾ ਕੇਂਦਰ ਬਣਾਇਆ। ਉਂਜ ਸਿੱਖ ਧਰਮ ਦੀ ਫ਼ਿਲਾਸਫ਼ੀ ਦੀ ਸਿੱਖਿਆ ਦੇ ਕੇਂਦਰ ਪਟਨਾ, ਬਨਾਰਸ, ਤਕਸ਼ਿਲਾ, ਵਿਦਿਰਭਾ, ਅਜੰਤਾ ਅਤੇ ਨਾਲੰਦਾ ਵਿਚ ਵੀ ਬਹੁਤ ਚੰਗੀ ਤਰ੍ਹਾਂ ਚਲਦੇ ਰਹੇ। ਉਹਨਾਂ ਸਮਿਆਂ ਵਿਚ ਹਿੰਦੂ ਧਰਮ ਵਿਚ ਕਲਾਕਾਰਾਂ ਨੂੰ ਸਤਿਕਾਰ ਦਾ ਸਥਾਨ ਹਾਸਲ ਨਹੀਂ ਸੀ। ਇਸ ਲਈ ਬਹੁਤੇ ਕਲਾਕਾਰ ਮੁਸਲਮਾਨ ਬਣ ਗਏ ਸਨ, ਪਰੰਤੂ ਗੁਰੂ ਉਪਦੇਸ਼ ਰਾਗਾਂ ਵਿਚ ਗਾ ਕੇ ਦਿੱਤਾ ਜਾਂਦਾ ਸੀ। ਇਸ ਲਈ ਫਿਰ ਬਹੁਤ ਸਾਰੇ ਕਲਾਕਾਰ ਸਿੱਖ ਧਰਮ ਵੱਲ ਪਰਤ ਆਏ। ਬਹੁਤ ਸਾਰੇ ਯੋਧੇ ਜੋ ਕੇ ਰੰਘਰੇਟੇ ਕਹਿ ਕੇ ਸਮਾਜ ਵਲੋਂ ਤ੍ਰਿਸਕਾਰੇ ਗਏ ਸਨ ਅਤੇ ਜੋ ਦੂਰ-ਦੁਰਾਡੇ ਹਾਕਮਾਂ ਦੀ ਫ਼ੌਜ ਵਿਚ ਨੌਕਰ ਹੋ ਗਏ ਸਨ, ਨੇ ਵੀ ਸਿੱਖ ਧਰਮ ਵਿਚ ਆਪਣੀ ਕਲਿਆਣ ਦੇ ਝਲਕਾਰੇ ਵੇਖੇ। ਜਦੋਂ ਗੁਰੂ ਰਾਮ ਦਾਸ ਜੀ ਨੇ ਅੰਮ੍ਰਿਤਸਰ ਵਸਾਇਆ ਤਾਂ ਬਹੁਤ ਸਾਰੇ ਰੰਘਰੇਟੇ ਅੰਮ੍ਰਿਤਸਰ ਦਰਬਾਰ ਵਿਚ ਆਉਣ ਲੱਗ ਪਏ ਸਨ। ਕਿਹਾ ਜਾਂਦਾ ਹੈ ਕਿ ਸ਼ਹਿਨਸ਼ਾਹ ਅਕਬਰ ਨੂੰ ਗੁਰੂ ਰਾਮਦਾਸ ਸਾਹਿਬ ਤੇ ਬਹੁਤ ਸ਼ਰਧਾ ਸੀ। ਉਸ ਨੇ ਅੰਮ੍ਰਿਤਸਰ ਵਾਲੀ ਜ਼ਮੀਨ ਗੁਰੂ ਸਾਹਿਬ ਨੂੰ ਦਾਨ ਵਿਚ ਦੇ ਦਿੱਤੀ ਅਤੇ ਗੁਰੂ ਸਾਹਿਬ ਨੇ ਇਹ ਸ਼ਹਿਰ ਵਸਾ ਦਿੱਤਾ, ਕੁਝ ਲੋਕਾਂ ਦਾ ਵਿਚਾਰ ਹੈ ਕਿ ਉਹ ਜ਼ਮੀਨ ਗੁਰੂ ਸਾਹਿਬ ਨੇ ੭੦੦/- ਰੁਪਏ ਵਿਚ ਮਾਲਕਾਂ ਤੋਂ ਖ਼ਰੀਦ ਕੀਤੀ ਸੀ, ਕੁਝ ਲੋਕ ਇਹ ਰਕਮ ੭੦੦/- ਰੁਪਏ ਦੀ ਬਜਾਏ ੫੦੦/- ਰੁਪਏ ਦੱਸਦੇ ਹਨ। ਇਸੇ ਜ਼ਮੀਨ ਵਿਚ ਗੁਰੂ

ਸਾਹਿਬ ਨੇ ਇਕ ਛੋਟੀ ਜਿਹੀ ਛੱਪੜੀ ਵਾਲੀ ਥਾਂ ਤੇ ਇਕ ਤਲਾਬ ਬਣਵਾਇਆ। ਇਸੇ ਤਲਾਬ ਵਿਚ ਹੀ ਗੁਰੂ ਅਰਜਨ ਦੇਵ ਜੀ ਨੇ ਸਾਈਂ ਮੀਆਂ ਮੀਰ ਤੋਂ ਹਰਿਮੰਦਰ ਸਾਹਿਬ ਦੀ ਨੀਂਹ ਰੱਖਵਾ ਕੇ ਇਸ ਨੂੰ ਨਾ ਸਿਰਫ਼ ਸਿੱਖਾਂ ਦਾ ਹੀ ਬਲਕਿ ਚਹੁੰ ਵਰਣਾਂ ਦਾ ਪੂਜਾ ਸਥਾਨ ਬਣਾ ਦਿੱਤਾ। ਇਸ ਤੋਂ ਇਲਾਵਾ ਗੁਰੂ ਅਰਜਨ ਦੇਵ ਜੀ ਨੇ ਤਰਨ ਤਾਰਨ ਦਾ ਤਲਾਅ ਵੀ ਬਣਵਾਇਆ ਅਤੇ ਇਸ ਦੇ ਨਾਲ ਹੀ ਦੁਨੀਆਂ ਦਾ ਸਭ ਤੋਂ ਪਹਿਲਾ ਕੁਸ਼ਟ-ਆਸ਼ਰਮ ਵੀ ਸਥਾਪਿਤ ਕੀਤਾ, ਜਿੱਥੇ ਕੁਸ਼ਟੀਆਂ ਨੂੰ ਅੰਨ-ਪਾਣੀ ਦਿੱਤੇ ਜਾਣ ਤੋਂ ਇਲਾਵਾ ਉਹਨਾਂ ਦੀ ਬਿਮਾਰੀ ਦਾ ਵੀ ਇਲਾਜ ਕੀਤਾ ਜਾਂਦਾ ਸੀ ਅਤੇ ਉਹਨਾਂ ਨੂੰ ਆਤਮ-ਗਿਆਨ ਵੀ ਦਿੱਤਾ ਜਾਂਦਾ ਸੀ। ਇਸ ਦਾ ਮੂਲ ਮਕਸਦ ਸਮਾਜ ਵਿਚੋਂ ਮਾੜੇ ਤੋਂ ਮਾੜੇ ਵਿਅਕਤੀ ਪ੍ਰਤੀ ਵੀ ਘਿਰਣਾ ਨੂੰ ਖ਼ਤਮ ਕਰਨਾ ਜਾਪਦਾ ਹੈ। ਇਹ ਸਿਰਫ਼ ਘਿਰਣਾ ਹੀ ਹੈ, ਜਿਸ ਤੋਂ ਦੁਸ਼ਮਣੀ ਉਪਜਦੀ ਹੈ, ਜੇ ਘਿਰਣਾ ਮੁੱਕ ਜਾਵੇ ਤਾਂ ਸਮਾਜ ਨਿਰਵੈਰ ਤੇ ਨਿੱਗਰ ਕਦਮਾਂ ਤੇ ਖੜੇ ਹੋਣ ਦੀ ਸਮਰੱਥਾ ਰੱਖਦਾ ਹੈ। ਅਜਿਹੀ ਸੂਰਤ ਵਿਚ ਕਿਸੇ ਵੀ ਸਮਾਜ ਨੂੰ ਕੋਈ ਬਾਹਰੀ ਸ਼ਕਤੀ ਆ ਕੇ ਗ਼ੁਲਾਮ ਨਹੀਂ ਬਣਾ ਸਕਦੀ।

ਗੁਰੂ ਸਾਹਿਬਾਨ ਦੇ ਅਜਿਹੇ ਸਿਧਾਂਤਾਂ ਦਾ ਅਸਰ ਇਹ ਹੋਇਆ ਕਿ ਹਿੰਦੂ-ਸਮਾਜ ਵਲੋਂ ਨਫ਼ਰਤ ਦੇ ਸੰਤਾਪ ਨੂੰ ਬਰਦਾਸ਼ਤ ਨਾ ਕਰਦੇ ਹੋਏ ਜੋ ਰੰਘਰੇਟੇ ਇਸਲਾਮੀ ਦੇਸ਼ਾਂ ਵੱਲ ਚਲੇ ਗਏ ਸਨ, ਉਹਨਾਂ ਨੇ ਭਾਰਤ ਦੀ ਸਰਜ਼ਮੀਨ ਵੱਲ ਨੂੰ ਮੁੜ ਕੇ ਝਾਕਣਾ ਸ਼ੁਰੂ ਕਰ ਦਿੱਤਾ।

ਗੁਰੂ ਅਰਜਨ ਦੇਵ ਸਾਹਿਬ ਪਹਿਲੀ ਸਤੰਬਰ ੧੫੮੧ ਈ. ਨੂੰ ਗੁਰਗੱਦੀ ਤੇ ਬਿਰਾਜਮਾਨ ਹੋਏ ਸਨ। ਜ਼ਿੰਦਗੀ ਦਾ ਬਹੁਤ ਸਾਰਾ ਸਮਾਂ ਆਪ ਨੇ ਆਪਣੇ ਸਿੱਖਾਂ ਨੂੰ ਅਧਿਆਤਮਿਕ ਸਿੱਖਿਆ ਹੀ ਦਿੱਤੀ ਪਰੰਤੂ ਫਿਰ ਸਮੇਂ ਦੀ ਰਫ਼ਤਾਰ ਨੂੰ ਪਹਿਚਾਣਦੇ ਹੋਏ ਆਪ ਨੇ ਆਪਣੇ ਦਰਬਾਰ ਵਿਚ ਸੂਰਬੀਰ ਯੋਧਿਆਂ ਨੂੰ ਵੀ ਥਾਂ ਦੇਣੀ ਸ਼ੁਰੂ ਕਰ ਦਿੱਤੀ ਸੀ, ਜਿਨ੍ਹਾਂ ਵਿਚੋਂ ਗਜ਼ਨੀ ਦੀਆਂ ਫ਼ੌਜਾਂ ਵਿਚ ਸੇਵਾ ਕਰ ਰਹੇ ਭਾਈ ਜੈਤਾ (ਪਹਿਲਾ), ਭਾਈ ਸਿੰਗਾਰੂ, ਭਾਈ ਪੈੜਾ, ਭਾਈ ਜੇਠਾ, ਭਾਈ ਪਰਾਗਾ ਆਦਿ ਸ਼ਾਮਲ ਸਨ। ਭਾਈ ਪੈੜਾ ਅਤੇ ਭਾਈ ਪਰਾਗਾ ਬ੍ਰਾਹਮਣਿਕ ਮੂਲ ਦੇ ਰੰਘਰੇਟੇ ਸਨ, ਜਦੋਂਕਿ ਭਾਈ ਜੈਤਾ (ਪਹਿਲਾ) ਅਤੇ ਭਾਈ ਸਿੰਗਾਰੂ ਰਾਜਪੂਤ ਮੂਲ ਦੇ ਰੰਘਰੇਟੇ ਸਨ।

ਗੁਰੂ ਘਰ ਨਾਲ ਰੰਘਰੇਟੇ ਐਸੇ ਜੁੜੇ ਕਿ ਫਿਰ ਗੁਰੂ-ਘਰ ਅਤੇ ਰੰਘਰੇਟੇ ਇਕ ਹੀ ਹੋ ਗਏ। ਗੁਰ-ਸਿਧਾਂਤਾਂ ਦੀ ਬੜੀ ਦ੍ਰਿੜ੍ਹਤਾ ਅਤੇ ਪ੍ਰਪੱਕਤਾ ਨਾਲ ਪਾਲਣਾ ਕਰਨ ਕਰ ਕੇ ਗੁਰ ਸਿਧਾਂਤਾਂ ਅਨੁਸਾਰ ਜੀਵਨ ਨੂੰ ਅਸਲੀ ਰੂਪ ਵਿਚ ਢਾਲਣ ਕਰ ਕੇ ਰੰਘਰੇਟੇ ਸਿੱਖਾਂ ਨੂੰ ਦੀਨੀ ਜਾਂ ਮਜ਼ਹਬੀ ਵੀ ਕਿਹਾ ਜਾਣ ਲੱਗਾ ਜਿਸ ਦਾ ਭਾਵ ਧਰਮ ਜਾਂ ਦੀਨ ਵਿਚ ਪ੍ਰਪੱਕ ਮਨੁੱਖ ਤੋਂ ਸੀ। ਮਜ਼ਹਬੀ ਗੁਰੂ-ਘਰ ਅਤੇ ਸਿੱਖ ਰਾਜ ਦੇ ਜੋਬਨ ਕਾਲ ਵਿਚ ਬਹੁਤ ਅਹਿਮ ਭੂਮਿਕਾਵਾਂ ਨਿਭਾਉਂਦੇ ਰਹੇ ਪਰ ਜਦੋਂ ਖ਼ਾਲਸਾ ਰਾਜ ਦਾ ਸਿਤਾਰਾ ਡੁੱਬਿਆ ਤਾਂ ਅੰਗਰੇਜ਼ਾਂ, ਪੁਜਾਰੀਆਂ, ਰਜਵਾੜਿਆਂ, ਸਰਦਾਰੜਿਆਂ ਅਤੇ ਮਾਲਵੇ ਦੇ ਹੁਕਮਰਾਨਾਂ ਨੇ ਅੰਗਰੇਜ਼ ਨੂੰ ਖ਼ੁਸ਼ ਕਰਨ ਲਈ ਇਹਨਾਂ ਨੂੰ ਅਛੂਤ ਬਣਾ ਦਿੱਤਾ ਪਰੰਤੂ ਫਿਰ ਜਦੋਂ ਸੰਨ ੧੯੨੦ ਈਸਵੀ ਵਿਚ ਰੰਘਰੇਟਿਆਂ ਨੇ ਚਾਬੀਆਂ ਦਾ ਮੋਰਚਾ ਜਿੱਤ ਲਿਆ ਅਤੇ ਗੁਰੂ-ਘਰ ਵਿਚ ਫਿਰ ਤੋਂ ਆਪਣੀਆਂ ਸਰਗਰਮ ਭੂਮਿਕਾਵਾਂ ਨਿਭਾਉਣੀਆਂ ਸ਼ੁਰੂ ਕਰ ਦਿੱਤੀਆਂ ਤਾਂ ਅੰਗਰੇਜ਼ਾਂ ਕੋਲੋਂ ਮੂੰਹ ਬਚਾਉਣ ਲਈ ਇਹਨਾਂ ਲੋਕਾਂ ਨੂੰ ਮਜ਼ਬੀ ਨਹੀਂ ਸਗੋਂ ਮਜ਼ਬੀ ਸਿੱਖ ਕਹਿਣਾ ਸ਼ੁਰੂ ਕਰ ਦਿੱਤਾ ਤਾਕਿ ਉਹ ਅੰਗਰੇਜ਼ਾਂ ਨੂੰ ਕਹਿ ਸਕਣ ਕਿ ਇਹ ਲੋਕ ਤਾਂ ਨਵੇਂ ਨਵੇਂ ਹੀ ਸਿੱਖੀ ਵਿਚ ਸ਼ਾਮਲ ਕੀਤੇ ਗਏ ਹਨ। ਪਹਿਲਾਂ ਤਾਂ ਸਿੱਖ ਹੈ ਹੀ ਨਹੀਂ ਸਨ।

## ਬਾਲਮੀਕੀ—ਬ੍ਰਾਹਮਣ, ਰੰਘਰੇਟੇ ਅਤੇ ਚਮਾਰਾਂ ਵਿਚ ਫਰਕ

ਸ. ਸ਼ਮਸ਼ੇਰ ਸਿੰਘ ਅਸ਼ੋਕ ਨੇ ਬਾਲਮੀਕੀ ਬ੍ਰਾਹਮਣਾਂ ਦੀਆਂ ਹੇਠ ਲਿਖੀਆਂ ਗੋਤਾਂ ਦੱਸੀਆਂ ਹਨ—

੧. ਭਾਰਦਵਾਜ ੨. ਵਸ਼ਿਸ਼ਟ ੩. ਕਾਸ਼ਯਪ ੪. ਗਾਰਗੀ ੫.ਆਤ੍ਰਯ ੬. ਗੌਤਮ ੭. ਵਤਸ ੮. ਕੌਂਡਿਨਯ ੯. ਭਾਰਗਵ ੧੦. ਮੁਦਗਲ ੧੧. ਜਮ ਦਗਨਿ (ਪਰਸੂ ਰਾਮ ਦੇ ਪਿਤਾ ਤੋਂ ਚਲੀ ਗੋਤ) ੧੨. ਆਂਗਿਰਸ ੧੩. ਕੁਤਸ਼ ੧੪. ਕੌਸ਼ਿਕ ੧੫. ਵਿਸ਼ਵਾਮਿੱਤਰ (ਜੋ ਪਹਿਲਾਂ ਰਾਜ ਰਿਖੀ, ਪਰ ਫੇਰ ਬ੍ਰਹਮ-ਰਿਖੀ ਕਰਾਰ ਦਿੱਤਾ ਗਿਆ ਸੀ) ੧੬. ਮੁਸਲ ਸਤਯ (ਲੰਕਾ ਪਤੀ ਮਹਾਰਾਜਾ ਰਾਵਣ ਦਾ ਪਿਤਾ), ੧੭. ਅਗਸੁਤਯ (ਸਮੁੰਦਰ ਨੂੰ ਆਪਣੇ ਤਪੋਬਲ ਦੇ ਕਾਰਨ ਢਾਈ ਚੁਲੀਆਂ ਕਰ ਕੇ ਪੀਣ ਵਾਲਾ ਮਹਾਂਪੁਰਖ) ੧੮. ਸਾਂਡਿਲਯ (ਜਿਸ ਨੇ ਸਾਂਡਿਲਯ ਸਿਮ੍ਰਤੀ ਨਾਮਕ ਇਕ ਧਰਮ ਸ਼ਾਸਤਰ ਲਿਖਿਆ ਸੀ)।

ਸ. ਸ਼ਮਸ਼ੇਰ ਸਿੰਘ ਅਸ਼ੋਕ ਨੇ ਇਹ ਗੋਤਾਂ ਬ੍ਰਹਮੋਣਤ ਪੱਤੀ ਮਾਰਤੰਡ ਤੇ ਜਾਤੀ ਭਾਸਕਰ ਦੇ ਹਵਾਲੇ ਨਾਲ ਦਿੱਤੀਆਂ ਹਨ। ਇਹਨਾਂ ਗੋਤਾਂ ਵਿਚ ਉਸ ਨੇ ਦੋ ਹੋਰ ਗੋਤਾਂ ਦੇ ਬ੍ਰਾਹਮਣਾਂ ਨੂੰ ਬਾਲਮੀਕੀ ਬ੍ਰਾਹਮਣਾਂ ਵਿਚ ਸ਼ਾਮਲ ਕੀਤਾ ਹੈ। ਇਹ ਹਨ ਵਿਆਸ ਅਤੇ ਪ੍ਰਾਸ਼ਰ।

*(ਮਜ਼੍ਹਬੀ ਸਿੱਖਾਂ ਦਾ ਇਤਿਹਾਸ, ਪੰਨਾ ੩੫-੩੬)*

## ਬਾਲਮੀਕੀ ਬ੍ਰਾਹਮਣਾਂ ਦੀ ਉਤਪਤੀ

ਸ. ਸ਼ਮਸ਼ੇਰ ਸਿੰਘ ਅਸ਼ੋਕ ਨੇ ਪਦਮ ਪੁਰਾਣ ਦੇ ਪਾਤਾਲ-ਖੰਡ ਦੇ ਹਵਾਲੇ ਨਾਲ ਲਿਖਿਆ ਹੈ ਕਿ ਇਕ ਵਾਰੀ ਮਹਾਂਰਿਖੀ ਬਾਲਮੀਕ ਜੀ ਮਹਾਰਾਜ ਰਾਮ ਚੰਦਰ ਜੀ ਦੇ ਦਰਬਾਰ ਵਿਚ ਗਏ ਜਿੱਥੋਂ ਉਹਨਾਂ ਨੂੰ ਬਹੁਤ ਸਾਰਾ ਧਨ ਪ੍ਰਾਪਤ ਹੋਇਆ, ਉਹਨਾਂ ਨੇ ਪੰਜਾਬ ਵਿਚ ਸਰਸਵਤੀ ਨਦੀ ਦੇ ਕੰਢੇ ਅਗਨਿ ਕੋਟ ਵਿਚ, ਜੋ ਹੁਣ ਹਰਿਆਣੇ ਵਿਚ ਸ਼ਾਮਲ ਹੈ, ਯੱਗਯ ਕਰਨਾ ਅਰੰਭ ਕੀਤਾ, ਜਿਸ ਵਿਚ ਗੌਤਮ ਆਦਿ ਅਨੇਕਾਂ ਰਿਖੀ ਮੁਨੀ ਆਏ। ਜਿਸ ਆਸ਼ਰਮ ਵਿਚ ਮਹਾਂਰਿਖੀ ਨੇ ਯਗੱਯ ਅਰੰਭ ਕੀਤਾ ਸੀ, ਉਸ ਦਾ ਘੇਰਾ ੫੨ ਕੋਹ ਲੰਬਾ ਅਤੇ ੩੬ ਕੋਹ ਚੌੜਾ ਸੀ। ਯਗੱਯ ਸੰਪੂਰਣ ਹੋਣ ਤੇ ਮਹਾਂਰਿਖੀ ਨੇ ਗੌਤਮ ਆਦਿ ਰਿਖੀਆਂ ਪਾਸ ਪ੍ਰਾਰਥਨਾ ਕੀਤੀ ਕਿ ਇਸ ਵਕਤ ਉਹ ਐਸਾ ਕੰਮ ਕਰਨਾ ਚਾਹੁੰਦਾ ਹੈ, ਜਿਸ ਨਾਲ ਉਹਨਾਂ ਦੇ ਆਸ਼ਰਮ ਦੀ ਇੱਜ਼ਤ ਵਧੇ। ਉਸ ਵਕਤ ਆਸ਼ਰਮ ਵਿਚ ਇਕ ਲੱਖ ਚੇਲੇ ਸਨ। ਮਹਾਂਰਿਖੀ ਨੇ, ਮੁਨੀਆਂ ਦੀ ਸਲਾਹ ਨਾਲ ਪੰਜਾਹ ਹਜ਼ਾਰ ਚੇਲੇ ਗਊਆਂ ਦੀ ਰੱਖਿਆ ਲਈ ਨਿਯੁਕਤ ਕਰ ਦਿੱਤੇ ਜੋ ਗੋਮਿਤ੍ਰੀਯ ਬ੍ਰਾਹਮਣ ਅਖਵਾਏ, ਅਠਤਾਲੀ ਹਜ਼ਾਰ ਚੇਲੇ ਭਗਵਾਨ ਸੂਰਜ ਦੇ ਸਪੁਰਦ ਕਰ ਦਿੱਤੇ ਜੋ ਰਵਿ (ਸੂਰਜੀ) ਬ੍ਰਾਹਮਣ ਅਖਵਾਏ। ਦੋ ਹਜ਼ਾਰ ਚੇਲੇ ਜੋ ਉਹਨਾਂ ਦਾ ਆਪਣਾ ਲਹੂ-ਮਾਸ ਸੀ ਅਤੇ ਜੋ ਨਿਰਮਲ ਗੋਤਰ ਸਨ, ਬਾਲਮੀਕ-ਬ੍ਰਾਹਮਣ ਅਖਵਾਏ। ਬਾਲਮੀਕ-ਬ੍ਰਾਹਮਣ ਕੌਣ ਹਨ, ਬਾਰੇ ਪਦਮ-ਪੁਰਾਣ ਦਾ ਹਵਾਲਾ ਦੇ ਕੇ ਇੰਜ ਲਿਖਿਆ ਹੈ—

"ਵਾਲਮੀਕਾ ਸਤੇ ਸਤੁ ਵਿਗਯੇਯਾ ਵਿਖਯਾਤਾਂ ਭੁਵਨ ਤ੍ਰਯੇ।"

ਅਰਥਾਤ ਉਹਨਾਂ ਨੂੰ. ਤੁਸੀਂ ਬਾਲਮੀਕ ਬ੍ਰਾਹਮਣ ਸਮਝੋ ਜੋ ਤਿੰਨ ਲੋਕਾਂ ਸੁਰਗ, ਪਿੱਤਰ ਤੇ ਪਾਤਾਲ ਲੋਕ—ਵਿਚ ਪ੍ਰਸਿੱਧ ਹਨ।

"ਬਾਲਮੀਕ-ਬ੍ਰਾਹਮਣਾਂ ਦਾ ਧਰਮ ਗ੍ਰੰਥ ਸ਼ੁਕਲ-ਯਜਰ-ਵੇਦ ਤੇ ਮਾਧਯੰਦਿਨੀ ਸ਼ਾਖਾ ਹੈ। ਇਹ ਕੋਕਿਲ ਮੁਨੀ ਦਾ ਮੱਤ ਮੰਨਦੇ ਹਨ। ਉਹਨਾਂ ਬ੍ਰਾਹਮਣਾਂ ਦੇ ਗਿਆਰਾਂ ਸੌ ਕਯਸਥ ਚੇਲੇ ਵੀ ਬਾਲਮੀਕੀ ਕਾਸਯਥ ਅਖਵਾਏ। ਇਹਨਾਂ ਦਾ ਨਿਵਾਸ ਅਸਥਾਨ ਵਲਮੀਕਪੁਰ (ਵਾਲਮ) ਕਰਾਰ ਪਾਇਆ।"

*(ਮਜ਼੍ਹਬੀ ਸਿੱਖਾਂ ਦਾ ਇਤਿਹਾਸ, ਪੰਨਾ ੩੬-੩੭)*

ਮਹਾਂਰਿਖੀ ਬਾਲਮੀਕ ਨੂੰ ਹਿੰਦੂਆਂ ਦੇ ੨੪ ਅਵਤਾਰਾਂ ਤੋਂ ਬਾਅਦ ਦੇ ਸੱਤ ਉਪ-ਅਵਤਾਰਾਂ ਵਿਚ ਪ੍ਰਵਾਨਿਆ ਗਿਆ। ਮਜ਼੍ਹਬੀ ਸਿੱਖਾਂ ਦੇ ਇਤਿਹਾਸਕਾਰ, ਸ. ਸ਼ਮਸ਼ੇਰ ਸਿੰਘ ਅਸ਼ੋਕ, ਹੈਰਾਨ ਹੁੰਦੇ ਹਨ ਕਿ ਉਹਨਾ ਨੂੰ ਕੁਝ ਪਤਾ ਨਹੀਂ ਲੱਗਦਾ ਕਿ ਇਹਨਾਂ ਬਾਲਮੀਕ-ਬ੍ਰਾਹਮਣਾਂ ਨੇ ਸਫ਼ਾਈ

ਨੂੰ ਕਿੱਤਾ ਕਦੋਂ ਅਤੇ ਕਿਸ ਤਰ੍ਹਾਂ ਬਣਾਇਆ ?

ਮੇਰਾ ਵਿਚਾਰ ਹੈ ਕਿ ਸਾਰੇ ਬਾਲਮੀਕ-ਬ੍ਰਾਹਮਣਾਂ ਦਾ ਨਾ ਹੀ ਕਿੱਤਾ ਸਫ਼ਾਈ ਕਰਨਾ ਹੈ ਅਤੇ ਨਾ ਹੀ ਸਮੁੱਚੇ ਬਾਲਮੀਕ-ਬ੍ਰਾਹਮਣਾਂ ਨੇ ਕਦੇ ਸਫ਼ਾਈ ਨੂੰ ਕਿੱਤਾ ਬਣਾਇਆ। ਆਰੀਆ ਲੋਕ ਤਾਂ ਜੰਗਲੀ ਤੇ ਗਵਾਰ ਲੋਕ ਸਨ। ਇਹਨਾਂ ਦੀ ਸਭਿਅਤਾ ਮੋਹਿੰਜਦਾੜੋ ਅਤੇ ਹੜੱਪਾ ਦੀ ਸਭਿਅਤਾ ਦੇ ਮੁਕਾਬਲੇ ਵਿਚ ਸਿਫ਼ਰ ਸੀ। ਇਹਨਾਂ ਕੋਲ ਨਾ ਹੀ ਕੋਈ ਸ਼ਹਿਰੀ ਸਭਿਅਤਾ ਸੀ ਅਤੇ ਨਾ ਹੀ ਕੋਈ ਸਿਲਸਿਲੇਵਾਰ ਸਫ਼ਾਈ ਦਾ ਬੱਝਵਾਂ ਪ੍ਰਬੰਧ ਸੀ। ਇਹਨਾਂ ਲੋਕਾਂ ਨੂੰ ਜਦੋਂ ਰਹਿਣ-ਬਹਿਣ, ਖਾਣ-ਪੀਣ ਦੀ ਸੋਝੀ ਆਈ ਤਾਂ ਅਮੀਰ ਲੋਕਾਂ ਨੇ ਆਰਥਕ ਤੌਰ ਤੇ ਕਮਜ਼ੋਰ ਲੋਕਾਂ ਨੂੰ ਘਰਾਂ ਦੇ ਮਾਮੂਲੀ ਕੰਮਾਂ ਲਈ ਸੇਵਕ ਰੱਖਿਆ। ਪਰ ਜਿਵੇਂ ਜਿਵੇਂ ਹਮਲਾਵਰ ਕੌਮਾਂ ਨੇ ਇਹਨਾਂ ਲੋਕਾਂ ਨੂੰ ਲੁੱਟਿਆ, ਦਬਾਇਆ ਅਤੇ ਬਰਬਾਦ ਕੀਤਾ ਤਿਵੇਂ ਤਿਵੇਂ ਸੇਵਕ ਤੱਬਕਾ, ਦੂਹਰੀ, ਤੀਹਰੀ ਅਤੇ ਚੌਹਰੀ ਗ਼ੁਲਾਮੀ ਵਿਚ ਫਸਦਾ-ਫਸਦਾ ਅਤਿਅੰਤ ਗ਼ਰੀਬ ਨਿਤਾਣਾ ਤੇ ਕਮਜ਼ੋਰ ਹੁੰਦਾ ਗਿਆ। ਹੁਣ ਬਾਹਰੋਂ ਆਏ ਹਮਲਾਵਰਾਂ ਨੂੰ ਆਪਣੇ ਅਰਾਮ ਲਈ ਸੇਵਕਾਂ ਦੀ ਲੋੜ ਸੀ। ਪਹਿਲੇ ਮਾਲਕ, ਗ਼ੁਲਾਮ ਹੋਣ ਕਰ ਕੇ ਗ਼ਰੀਬ ਹੋ ਗਏ ਅਤੇ ਨਵੇਂ ਮਾਲਕਾਂ (ਹਮਲਾਵਰਾਂ) ਨੇ ਉਹਨਾਂ ਸੇਵਕਾਂ ਕੋਲੋਂ ਰੋਟੀ ਬਦਲੇ ਮਨਚਾਹੀ ਸੇਵਾ ਲੈਣੀ ਸ਼ੁਰੂ ਕਰ ਦਿੱਤੀ ਜਿਸ ਵਿਚ ਸਫ਼ਾਈ ਦਾ ਕੰਮ ਵੀ ਸ਼ਾਮਲ ਸੀ। ਇਸ ਸਭ ਪ੍ਰਕਾਰ ਦੀ ਸੇਵਾ ਲਈ ਕਿਸੇ ਨਾਲ ਕੋਈ ਜ਼ਬਰਦਸਤੀ ਨਹੀਂ ਕੀਤੀ ਜਾਂਦੀ ਸੀ। ਕੇਵਲ ਅਜਿਹੀ ਸੇਵਾ ਲਈ ਆਮ ਲੋਕ ਆਰਥਿਕ ਮੰਦਹਾਲੀ ਕਾਰਨ ਤਿਆਰ ਹੋ ਜਾਂਦੇ ਸਨ। ਸਮਾਜ ਚਾਹੇ ਚਾਰ ਵਰਣਾਂ ਵਿਚ ਵੰਡਿਆ ਜਾ ਚੁੱਕਾ ਸੀ ਪਰ ਇਹ ਵਰਣ-ਵੰਡ ਕਿੱਤੇ ਦੇ ਆਧਾਰ ਤੇ ਸੀ, ਜਨਮ ਦੇ ਆਧਾਰ ਤੇ ਨਹੀਂ ਸੀ। ਇਕ ਬ੍ਰਾਹਮਣ, ਵੈਸ਼, ਕਸ਼ੱਤਰੀ ਅਤੇ ਸ਼ੂਦਰ ਬਣ ਸਕਦਾ ਸੀ ਜਦੋਂ ਕਿ ਇਕ ਸ਼ੂਦਰ ਆਪਣੀ ਕਾਬਲੀਅਤ ਨਾਲ ਵੈਸ਼, ਕਸ਼ੱਤਰੀ ਤੇ ਬ੍ਰਾਹਮਣ ਬਣ ਸਕਦਾ ਸੀ। ਅੰਤਰ-ਵਰਣਿਕ ਵਿਆਹਾਂ ਤੇ ਕੋਈ ਪਾਬੰਦੀ ਨਹੀਂ ਸੀ।

ਬੁੱਧ ਧਰਮ ਅਤੇ ਜੈਨ ਧਰਮ (ਅਨਾਸਤਕ ਧਰਮਾਂ) ਨੇ ਬ੍ਰਾਹਮਣਵਾਦ ਨੂੰ ਏਨਾ ਭੰਡਿਆ ਕਿ ਇਕ ਸਮੇਂ ਤਾਂ ਬ੍ਰਾਹਮਣਵਾਦ ਬਿਲਕੁਲ ਹੀ ਸਿਫ਼ਰ ਬਿੰਦੂ ਤੇ ਆ ਗਿਆ ਸੀ। ਪਰ ਫਿਰ ਬ੍ਰਾਹਮਣਾਂ ਨੇ ਆਪਣੇ ਆਪ ਨੂੰ ਸੰਭਾਲਿਆ। ਉਹਨਾਂ ਨੇ ਐਲਾਨ ਕੀਤਾ ਕਿ ਬ੍ਰਾਹਮਣ ਅੱਜ ਤੋਂ ਸਿਰਫ਼ ਬ੍ਰਾਹਮਣਾਂ ਵਿਚ ਹੀ ਵਿਆਹ ਸ਼ਾਦੀਆਂ ਕਰਵਾਉਣਗੇ, ਇਸ ਨਾਲ ਜੈਨ ਧਰਮ ਦਾ ਸਭ ਤੋਂ ਵੱਡਾ ਇਤਰਾਜ਼ ਕਿ ਬ੍ਰਾਹਮਣਾਂ ਦੇ ਹੱਥਾਂ ਵਿਚ ਕਿਸੇ ਵੀ ਵਰਣ ਦੀ ਨਾਰੀ ਸੁਰੱਖਿਅਤ ਨਹੀਂ, ਦੂਰ ਹੋ ਗਿਆ। ਬ੍ਰਾਹਮਣ, ਲੋਕਾਂ ਦੀਆਂ ਨਜ਼ਰਾਂ ਵਿਚ ਉਠਿਆ, ਹੁਣ ਵਿਦਵਾਨ ਬ੍ਰਾਹਮਣਾਂ ਦੀਆਂ ਲੜਕੀਆਂ ਦੀਆਂ ਸ਼ਾਦੀਆਂ ਵੀ ਵਿਦਵਾਨ ਤੇ ਹੋਣਹਾਰ ਬ੍ਰਾਹਮਣਾਂ ਨਾਲ ਹੀ ਹੋ ਸਕਦੀਆਂ ਸਨ ਇਸ ਲਈ ਬਾਕੀ ਵਰਣਾਂ ਦੀਆਂ ਇਸਤਰੀਆਂ ਬਿਨਾਂ ਖ਼ੌਫ਼ ਬ੍ਰਹਮ-ਪੂਜਾ ਕਰ ਸਕਦੀਆਂ ਸਨ, ਇਕੋ ਵਰਣ ਦੇ ਜੋੜੇ ਦੀ ਸੰਤਾਨ ਮੁੱਢਲੀ ਸਿਖਿਆ ਦੇ ਮਾਮਲੇ ਵਿਚ ਫਾਇਦੇ ਵਿਚ ਰਹਿਣ ਲੱਗ ਪਈ। ਇਹਨਾਂ ਚੰਗੇ ਨਤੀਜਿਆਂ ਨੂੰ ਵੇਖ ਕੇ ਬਾਕੀ ਵਰਣਾਂ ਦੇ ਲੋਕਾਂ ਨੇ ਵੀ ਵਿਆਹ ਸ਼ਾਦੀਆਂ ਦੇ ਮਾਮਲੇ ਵਿਚ ਆਪਣੇ ਆਪ ਤੇ ਪਾਬੰਦੀਆਂ ਲਾ ਲਈਆਂ। ਇਸ ਤਰ੍ਹਾਂ ਸੇਵਕ ਸਦਾ ਲਈ ਸੇਵਕ ਯਾਨੀ ਸ਼ੂਦਰ ਬਣ ਕੇ ਰਹਿ ਗਿਆ। ਹੁਣ ਉਸ ਲਈ ਬ੍ਰਾਹਮਣ, ਵੈਸ਼ ਜਾਂ ਕਸ਼ੱਤਰੀ ਬਣਨ ਦਾ ਰਸਤਾ ਸਦਾ ਲਈ ਬੰਦ ਹੋ ਗਿਆ। ਇਹਨਾਂ ਹੀ ਲੋਕਾਂ ਦੇ ਸਕੇ ਸੰਬੰਧੀ ਜੋ ਉਸ ਵਕਤ ਸੇਵਕ ਸਨ ਹਮੇਸ਼ਾ ਲਈ ਸੇਵਕ ਹੋ ਗਏ, (ਹਮਲਾਵਰ ਕੌਮਾਂ ਦੇ, ਅਤੇ ਇਹਨਾਂ ਦੇ ਆਪਣੇ ਵੀ)।

ਇਸ ਪੱਕੀ ਵਰਣਕ-ਵੰਡ ਕਾਰਨ ਜਦੋਂ ਬ੍ਰਾਹਮਣਵਾਦ ਪੱਕੇ ਪੈਰਾਂ ਤੇ ਖੜਾ ਹੋ ਗਿਆ ਤਾਂ ਫਿਰ ਇਸ ਨੇ ਸਾਰੇ ਵਰਣਾਂ ਤੇ ਆਪਣਾ ਗਲਬਾ ਸਦਾ ਲਈ ਕਾਇਮ ਰੱਖਣ ਲਈ ਸਾਰੇ ਵਰਣਾਂ ਲਈ ਨਿਯਮ ਬਣਾਏ। ਇਹ ਨਿਯਮ ਐਸੇ ਸਨ ਜਿਸ ਨਾਲ ਸਮਾਜ ਵਿਚ ਬ੍ਰਾਹਮਣ ਨੂੰ ਸਰਵ-ਉੱਚ ਰੁਤਬਾ ਹਾਸਲ ਹੁੰਦਾ ਸੀ। ਇਸ ਲਈ ਇਹਨਾਂ ਨਿਯਮਾਂ ਨੂੰ ਭੰਗ ਕਰਨ ਵਾਲਿਆਂ ਵਾਸਤੇ ਸਜ਼ਾਵਾਂ

ਵੀ ਨਿਰਧਾਰਤ ਕੀਤੀਆਂ। ਇਹਨਾਂ ਸਜ਼ਾਵਾਂ ਵਿਚੋਂ ਸਭ ਤੋਂ ਵੱਡੀ ਸਜ਼ਾ ਕਿਸੇ ਦਾ ਹੁੱਕਾ ਪਾਣੀ ਬੰਦ ਕਰਨਾ (ਛੇਕ-ਦੇਣਾ) ਸੀ। ਜਿਸ ਵਿਅਕਤੀ ਦਾ ਹੁਕਾ ਪਾਣੀ ਬੰਦ ਕੀਤਾ ਜਾਂਦਾ, ਚਾਹੇ ਉਹ ਕਿੱਡੇ ਵੀ ਵੱਡੇ ਰੁਤਬੇ ਦਾ ਮਾਲਕ ਕਿਉਂ ਨਾ ਹੁੰਦਾ, ਉਸ ਨਾਲੋਂ ਸਾਰਾ ਸਮਾਜ ਇਕਦਮ ਸਾਰੇ ਸੰਬੰਧ ਤੋੜ ਲੈਂਦਾ। ਉਸ ਦਾ ਖੂਹ, ਨਦੀ, ਨਾਲੇ, ਤਲਾਬ, ਛੱਪੜਾਂ, ਝਰਨੇ ਆਦਿ ਤੋਂ ਪਾਣੀ ਲੈਣਾ ਬੰਦ ਕਰ ਦਿੱਤਾ ਜਾਂਦਾ, ਹੱਟੀ ਵਾਲਾ ਉਸ ਨੂੰ ਸੌਦਾ ਦੇਣਾ ਬੰਦ ਕਰ ਦਿੰਦਾ, ਕੋਈ ਵਪਾਰੀ ਉਸ ਤੋਂ ਕੁਝ ਖਰੀਦਣਾ ਬੰਦ ਕਰ ਦਿੰਦਾ, ਜਨਮ-ਮਰਨ ਦੇ ਮੌਕੇ ਤੇ ਉਸ ਦਾ ਕੋਈ ਸਾਥ ਨਾ ਦੇਂਦਾ, ਏਥੋਂ ਤਕ ਕਿ ਉਸ ਦਾ ਆਪਣਾ ਭਾਈਚਾਰਾ ਵੀ ਉਸ ਨਾਲ, ਬ੍ਰਾਹਮਣਾਂ ਦੀ ਕ੍ਰੋਪੀ ਤੋਂ ਡਰਦਾ, ਗੱਲ ਤੱਕ ਵੀ ਕਰਨੀ ਬੰਦ ਕਰ ਦੇਂਦਾ, ਕਿਸੇ ਹਕੀਮ ਜਾਂ ਵੈਦ ਨੇ ਤਾਂ ਉਸ ਦਾ ਇਲਾਜ ਕਰਨਾ ਹੀ ਕੀ ਸੀ। ਇਸ ਲਈ ਅਜਿਹੇ ਲੋਗ ਸਾਰੇ ਸਮਾਜ ਵਾਸਤੇ ਚੂਹੜੇ ਹੋ ਜਾਂਦੇ। ਆਪਣੇ ਹੀ ਸਕੇ ਸੰਬੰਧੀਆਂ ਵਲੋਂ ਅਜਿਹਾ ਤ੍ਰਿਸਕਾਰਤ ਵਤੀਰਾ ਬਰਦਾਸ਼ਤ ਨਾ ਕਰਦਿਆਂ ਹੋਇਆਂ, ਅਜਿਹੇ ਲੋਕ ਰਾਤ ਨੂੰ ਹੀ ਕਿਸੇ ਦੂਰ, ਅਣਸੁਣੀ ਅਤੇ ਅਣਡਿੱਠੀ ਥਾਂ ਤੇ ਪਹੁੰਚ ਕੇ ਉਹਨਾਂ ਲੋਕਾਂ ਵਿਚ ਜਾ ਰਲਦੇ, ਜੋ ਪਹਿਲਾਂ ਹੀ ਸਮਾਜ ਦੇ ਸਭ ਤੋਂ ਨੀਵੇਂ ਥਾਂ ਤੇ ਖੜੇ ਹੁੰਦੇ ਸਨ। ਉਹਨਾਂ ਦਿਨਾਂ ਵਿਚ ਮਹਾਂਰਿਖੀ ਬਾਲਮੀਕ ਬਹੁਤ ਸਤਿਕਾਰਤ ਮੁਨੀ ਸਨ ਕਿਉਂਕਿ ਉਹ ਬ੍ਰਾਹਮਣੀਕ ਵਰਣ-ਵੰਡ ਨੂੰ ਸਤਿਕਾਰ ਦੀ ਨਜ਼ਰ ਨਾਲ ਨਹੀਂ ਵੇਖਦੇ ਸਨ। ਇਸ ਲਈ ਅਜਿਹੇ ਤ੍ਰਿਸਕਾਰਤ ਲੋਕ ਆਪਣੇ ਕਲਿਆਣ ਲਈ ਮਹਾਂਰਿਖੀ ਬਾਲਮੀਕ ਦੀ ਸ਼ਰਣ-ਵਿਚ ਆਉਂਦੇ ਗਏ। ਕਿਉਂਕਿ ਰਾਜ-ਭਾਗ ਹਮਲਾਵਰਾਂ ਪਾਸ ਸੀ ਜਿਸ ਦੀ ਮਾਨਤਾ ਦਾ ਅਧਿਕਾਰ ਬ੍ਰਾਹਮਣਵਾਦ ਪਾਸ ਸੀ ਇਸ ਲਈ ਮਹਾਂਰਿਸ਼ੀ ਦੇ ਪੈਰੋਕਾਰ ਉੱਚੇ ਨਾ ਉੱਠ ਸਕੇ। ਇਸੇ ਕੰਮ ਨੂੰ ਗੁਰੂ ਸਾਹਿਬਾਨ ਇਸ ਲਈ ਬਾਖ਼ੂਬੀ ਸਿਰੇ ਚਾੜ੍ਹ ਸਕੇ ਕਿਉਂਕਿ ਪਹਿਲਾਂ ਤਾਂ ਰਾਜ-ਸਤ੍ਹਾ ਹੀ ਉਹਨਾਂ ਦੇ ਹੱਕ ਵਿਚ ਰਹੀ ਅਤੇ ਬਾਅਦ ਵਿਚ ਗੁਰੂ ਸਾਹਿਬਾਨ ਖ਼ੁਦ ਸੰਤ-ਸਿਪਾਹੀ ਬਣ ਗਏ ਸਨ, ਅਤੇ ਉਸ ਤੋਂ ਬਾਅਦ ਕਾਫ਼ੀ ਸਮੇਂ ਲਈ ਹਕੂਮਤ ਵੀ ਉਹਨਾਂ ਦੇ ਉਪਾਸ਼ਕਾਂ ਕੋਲ ਰਹੀ।

ਬ੍ਰਾਹਮਣਵਾਦ ਨੇ ਸਿੱਖੀ-ਸਿੱਧਾਂਤਾਂ ਨੂੰ ਸੰਨ ੧੯੪੯ ਤੋਂ ਲੈ ਕੇ ੧੯੨੦ ਈਸਵੀ ਤੱਕ ਫਿਰ ਰੱਜ ਕੇ ਢਾਅ ਲਾਈ ਜਿਸ ਦੇ ਅਸਰ ਕਰਕੇ ਸਿੱਖ ਫਿਰ ਔਝੜ ਰਾਹ ਪੈ ਕੇ ਬਿਪਰਨ ਦੀ ਰੀਤ ਦੇ ਅਨੁਯਾਈ ਹੋ ਕੇ ਦਰ-ਬ-ਦਰ ਧੱਕੇ, ਠੇਡੇ ਖਾ ਕੇ ਘੋਰ ਅਪਮਾਨ ਵਾਲੀ ਜ਼ਿੰਦਗੀ ਜੀਣ ਲਈ ਮਜਬੂਰ ਹੋ ਗਏ ਹਨ ਕਿਉਂਕਿ ਬਿਪਰਨ ਦੀ ਰੀਤ ਤੇ ਚੱਲਣ ਵਾਲੇ ਸਿੱਖ ਦੀ ਦਸਮ ਪਿਤਾ ਪ੍ਰਤੀਤ ਛੱਡ ਜਾਂਦੇ ਹਨ। ਗੁਰੂ ਦਾ ਹੱਥ ਹਟਿਆ ਨਹੀਂ ਤੇ ਸਿੱਖ ਨਰਕੀਂ ਗਿਆ ਨਹੀਂ।

ਉਪ੍ਰੋਕਤ ਵਿਚਾਰ ਤੋਂ ਪ੍ਰਤੱਖ ਹੁੰਦਾ ਹੈ ਕਿ ਬਾਲਮੀਕ-ਬ੍ਰਾਹਮਣ ਸਫ਼ਾਈ ਦਾ ਕੰਮ ਨਹੀਂ ਕਰਦੇ, ਸਫ਼ਾਈ ਦਾ ਕੰਮ ਕਰਨ ਵਾਲਿਆਂ ਵਿਚ ਸਾਰੇ ਵਰਣਾਂ ਵਿਚੋਂ ਆਰਥਿਕ ਤੌਰ ਤੇ ਗ਼ਰੀਬ ਹੋ ਗਏ, ਸੇਵਕ ਲੋਕ ਅਤੇ ਬਾਅਦ ਵਿਚ ਸਮਾਜ ਵਿਚੋਂ ਛੇਕੇ ਹੋਏ ਲੋਕ ਸ਼ਾਮਲ ਹੁੰਦੇ ਰਹੇ ਹਨ ਜਿਨ੍ਹਾਂ ਨੇ ਮਹਾਂਰਿਖੀ ਬਾਲਮੀਕ ਨੂੰ ਆਪਣਾ ਗੁਰੂ-ਪੀਰ ਮੰਨ ਲਿਆ।

## ਰੰਘਰੇਟਿਆਂ ਦੀ ਸਥਿਤੀ

ਇਹ ਠੀਕ ਹੈ ਪਿੱਛਲੇ ਸਮਿਆਂ ਵਿਚ ਚੂਹੜੇ ਕਹੇ ਜਾਣ ਵਾਲੇ ਲੋਕ ਆਦਿ ਸੇਵਕਾਂ (ਜਿਹਨਾਂ ਵਿਚ ਚਾਰੇ ਵਰਣਾਂ ਦੇ ਅਤਿ ਗ਼ਰੀਬ ਲੋਕ ਸ਼ਾਮਲ ਸਨ) ਵਿਚੋਂ ਅਤੇ ਫਿਰ ਛੇਕੇ ਗਏ ਲੋਕਾਂ ਵਿਚੋਂ ਹਨ (ਇਹ ਛੇਕੇ ਗਏ ਲੋਕ ਫਿਰ, ਕਿਸੇ ਵੀ ਵਰਣ ਵਿਚੋਂ ਹੋ ਸਕਦੇ ਹਨ)। ਪਰ ਰੰਘਰੇਟਿਆਂ ਦੀ ਸਥਿਤੀ ਇਹਨਾਂ ਸਾਰਿਆਂ ਤੋਂ ਭਿੰਨ ਹੈ। ਨਾ ਹੀ ਰੰਘਰੇਟੇ ਆਦਿ ਸੇਵਕਾਂ ਦੀ ਜਮਾਤ ਵਿਚੋਂ ਹਨ ਨਾ ਹੀ ਇਹ ਛੇਕੇ ਹੋਏ ਲੋਕ ਹਨ, (ਜਿਹਨਾਂ ਨੂੰ ਕਿਸੇ ਬ੍ਰਾਹਮਣਿਕ ਡਿਕਰੀ ਰਾਹੀਂ ਛੇਕ ਕੇ ਚੂਹੜੇ ਕਿਹਾ ਗਿਆ ਹੋਵੇ)। ਅਤੇ ਨਾ ਹੀ ਇਹ ਸਮੁੱਚੇ ਤੌਰ ਤੇ ਬਾਲਮੀਕ-ਬ੍ਰਾਹਮਣ ਹਨ। ਸਗੋਂ ਇਹਨਾਂ

ਦਾ ਮੂਲ ਤਾਂ ਤਿੰਨੇ ਹੀ ਪਹਿਲੇ ਵਰਣਾਂ, ਬ੍ਰਾਹਮਣ, ਕਸ਼ੱਤਰੀ ਅਤੇ ਵੈਸ਼ ਵਿਚੋਂ ਹੈ। ਜਿਹਨਾਂ ਦੇ ਪਿੱਤਰਾਂ ਨੇ 'ਦੀਨ-ਇਲਾਹੀ' ਦੇ ਪ੍ਰਭਾਵ ਥੱਲੇ ਮੁਸਲਮਾਨ ਔਰਤਾਂ ਨਾਲ ਅੰਤਰਜਾਤੀ ਵਿਆਹ ਕਰ ਲਏ ਸਨ। ਇਹਨਾਂ ਦੇ ਪਿੱਤਰਾਂ ਨੇ ਆਪਣਾ ਧਰਮ ਵੀ ਨਹੀਂ ਬਦਲਿਆ ਸੀ ਕਿਉਂਕਿ 'ਦੀਨ-ਇਲਾਹੀ' ਧਰਮ ਤਬਦੀਲੀ ਤੇ ਜ਼ੋਰ ਨਹੀਂ ਦੇਂਦਾ ਸੀ ਨਾ ਹੀ 'ਦੀਨੇ-ਇਲਾਹੀ' ਕੋਈ ਇਕ ਧਰਮ ਹੀ ਸੀ, ਸਗੋਂ ਇਹ ਤਾਂ ਬਹੁਤ ਸਾਰੇ ਧਰਮਾਂ ਦੇ ਚੰਗੇ ਚੰਗੇ ਅਸੂਲਾਂ ਦਾ ਮਿਲ-ਗੋਭਾ ਸੀ। ਦੀਨੇ-ਇਲਾਹੀ, ਕਬੂਲਣ ਵਾਲਿਆਂ ਦੇ ਪਹਿਲੇ ਧਰਮ ਜਿਉਂ ਦੇ ਤਿਉਂ ਕਾਇਮ ਰਹਿੰਦੇ ਸਨ। ਇਸ ਲਈ ਰੰਘਰੇਟੇ, ਮੁਸਲਮਾਨ-ਮਾਤਾਵਾਂ ਦੀ ਹਿੰਦੂ-ਪਿਤਾਵਾਂ ਤੋਂ ਸੰਤਾਨ ਤਾਂ ਬੇਸ਼ਕ ਹਨ ਅਤੇ ਇਸੇ ਕਰਕੇ ਲੋਮ ਜਾਂ ਪ੍ਰਤੀ-ਲੋਮ ਦੇ ਸਿਧਾਂਤ ਤੇ ਨਵੀਂ ਜਾਤ ਬਣੇ ਹਨ ਪਰ ਇਹਨਾ ਨੂੰ ਨਾ ਤਾਂ ਛੇਕਿਆ ਹੀ ਗਿਆ ਹੈ ਅਤੇ ਨਾ ਹੀ ਧਰਮ ਵਿਚੋਂ ਬਾਹਰ ਕੱਢਿਆ ਗਿਆ ਹੈ। ਇਸ ਲਈ ਵਾਸਤਵ ਵਿਚ ਬ੍ਰਾਹਮਣ ਮੂਲ ਦੇ ਰੰਘਰੇਟੇ ਅਜੇ ਵੀ ਬ੍ਰਾਹਮਣ ਹਨ, ਕਸ਼ੱਤਰੀ ਮੂਲ ਦੇ ਰੰਘਰੇਟੇ ਅਜੇ ਵੀ ਕਸ਼ੱਤਰੀ ਹਨ, ਰਾਜਪੂਤ ਮੂਲ ਦੇ ਰੰਘਰੇਟੇ ਅਜੇ ਵੀ ਰਾਜਪੂਤ ਹਨ ਅਤੇ ਵੈਸ਼ ਮੂਲ ਦੇ ਰੰਘਰੇਟੇ ਅਜੇ ਵੀ ਵੈਸ਼ ਹਨ (ਇਹ ਸਿਰਫ਼ ਇਕ ਸਿਧਾਂਤਕ ਪੰਕਤੀ ਹੈ, ਉਂਝ ਰੰਘਰੇਟੇ ਕਿਸੇ ਬ੍ਰਾਹਮਣਿਕ ਵਰਣ-ਵੰਡ ਨੂੰ ਮੂਲੋਂ ਹੀ ਨਹੀਂ ਮੰਨਦੇ)। ਵਿਦਿਤ ਹੋਵੇ ਕਿ 'ਦੀਨੇ-ਇਲਾਹੀ' ਧਰਮ ਆਮ ਸ਼ੂਦਰਾਂ ਨੇ ਨਹੀਂ ਕਬੂਲਿਆ ਸੀ। ਇਸ ਲਈ ਰੰਘਰੇਟਾ ਕਿਸੇ ਸ਼ੂਦਰ-ਮੂਲ ਵਿਚੋਂ ਵਿਰਲਾ ਹੀ ਹੋ ਸਕਦਾ। ਪਿੱਛਲੇ ਸਮਿਆਂ ਵਿਚ ਅਤੇ ਅਜੋਕੇ ਸਮਿਆਂ ਵਿਚ ਬਾਲਮੀਕੀਆਂ ਅਤੇ ਰੰਘਰੇਟਿਆਂ ਵਿਚ ਜੋ ਰਿਸ਼ਤੇ ਹੁੰਦੇ ਰਹੇ ਹਨ ਜਾਂ ਹੁਣ ਹੋ ਰਹੇ ਹਨ, ਇਹਨਾਂ ਰਿਸ਼ਤਿਆਂ ਦਾ ਆਧਾਰ ਪੱਕੀ ਤਰ੍ਹਾਂ ਵਰਣਿਕ-ਇਕਸਾਰਤਾ ਨਹੀਂ ਸਗੋਂ ਆਰਥਿਕ-ਇਕਸਾਰਤਾ ਵਿਚੋਂ ਉਪਜਿਆ ਮਾਨਸਿਕ ਭਰੱਪਣ ਹੈ। ਉਂਜ ਚਾਹੇ ਰੰਘਰੇਟੇ, ਬਾਲਮੀਕੀ-ਬ੍ਰਾਹਮਣ ਵੀ ਹੋ ਸਕਦੇ ਹਨ ਪਰ ਦੋਵੇਂ ਸਮਾਜਿਕ ਤੌਰ ਤੇ ਹੁਣ ਇਸ ਤਰ੍ਹਾਂ ਇਕਮਿਕ ਹੋ ਗਏ ਹਨ ਕਿ ਇਕ ਨੂੰ ਦੂਸਰੇ ਨਾਲੋਂ ਨਿਖੇੜਨਾ ਅਸੰਭਵ ਹੋ ਗਿਆ ਹੈ।

## ਰੰਘਰੇਟਿਆਂ ਵਿਚ ਅਤੇ ਚਮਾਰਾਂ ਵਿਚ ਫਰਕ

ਸ. ਸ਼ਮਸ਼ੇਰ ਸਿੰਘ ਅਸ਼ੋਕ ਨੇ 'ਮਜ਼੍ਹਬੀ ਸਿੱਖਾਂ ਦਾ ਇਤਿਹਾਸ' ਵਿਚ ਰੰਘਰੇਟਿਆਂ ਅਤੇ ਚਮਾਰਾਂ ਵਿਚਲਾ ਫਰਕ ਇੰਜ ਦਸਿਆ ਹੈ, "ਧਾਣਕਾਂ (ਜਿਸ ਨੂੰ ਅਸ਼ੋਕ ਸਾਹਿਬ ਨੇ ਰੰਘਰੇਟਿਆਂ ਦਾ ਮੂਲ ਦਸਿਆ ਹੈ) ਤੇ ਚਮਾਰ ਜਾਤ ਦੇ ਲੋਕਾਂ ਵਿਚ ਵੱਡਾ ਫਰਕ ਇਹ ਹੈ ਕਿ ਚਮਾਰ ਪੁਰਾਤਨ ਰਵਾਇਤ ਮੁਤਾਬਿਕ ਬਾਨੋ ਕੇ ਬਾਣੀਏ ਤੇ ਚਾਨੋ ਕੇ ਚਮਾਰ ਹੋਣ ਕਰਕੇ ਬਾਣੀਆਂ ਜਾਤ ਨਾਲ ਲਹੂ-ਮਾਸ ਦਾ ਸੰਬੰਧ ਰਖਦੇ ਹਨ। ਜਦੋਂ ਕਿ ਧਾਣਕ ਲੋਕ ਸ਼ੁਰੂ ਤੋਂ ਹੀ ਧਨੁਖਧਾਰੀ ਹੋਣ ਕਰਕੇ ਸਿੱਧੇ ਇਕ ਵੀਰ ਜਾਤਿ ਜਾਂ ਜੰਗੀ ਜਾਤਿ ਦਾ ਮੁਜੱਸਮ ਰੂਪ ਹਨ। ਇਸ ਤੋਂ ਇਲਾਵਾ ਦੂਜਾ ਫਰਕ ਇਹ ਹੈ ਕਿ ਚਮਾਰ ਲੋਕ ਮਰੇ ਪਸ਼ੂਆਂ ਦੇ ਚੰਮ ਲਾਹੁੰਦੇ ਤੇ ਉਹਨਾਂ ਦਾ ਮਾਸ ਖਾ ਜਾਂਦੇ ਹਨ, ਪਰ ਧਾਣਕ ਲੋਕ ਜੰਗਲੀ ਜਾਨਵਰਾਂ ਦੇ ਸ਼ਿਕਾਰ ਤੋਂ ਬਗ਼ੈਰ ਅਜਿਹੇ ਮਰੇ ਪਸ਼ੂਆਂ ਦੇ ਮਾਸ ਨਾਲ ਉੱਕਾ ਹੀ ਕੋਈ ਸੰਬੰਧ ਨਹੀਂ ਰਖਦੇ। ਸਗੋਂ ਮੁਰਦਾ ਪਸ਼ੂਆਂ ਦੇ ਮਾਸ ਤੋਂ ਉੱਕਾ ਹੀ ਨਫ਼ਰਤ ਕਰਦੇ ਹਨ। ਦੂਜਾ ਫ਼ਰਕ ਇਹਨਾਂ ਦੇ ਆਪਸ ਵਿਚਲੇ ਕ੍ਰਿਆ-ਕਰਮ ਦਾ ਵੀ ਹੈ। ਉਹ ਇਸ ਤਰ੍ਹਾਂ ਕਿ ਚਮਾਰ, ਚਮੂ ਦੇ ਬ੍ਰਾਹਮਣ ਪ੍ਰੋਹਤਾਂ ਤੋਂ ਆਪਣੇ ਕ੍ਰਿਆ-ਕਰਮ ਜਨਮ ਤੋਂ ਮਰਨ ਉਪਰੰਤ ਕਰਵਾਉਂਦੇ ਹਨ, ਪਰ ਧਾਣਕ ਉਹਨਾਂ ਤੋਂ ਪਰੇ ਰਹਿ ਕੇ ਸਾਰੇ ਕ੍ਰਿਆ-ਕਰਮ ਆਪ ਹੀ ਕਰਦੇ ਹਨ ਤੇ ਰਿਸ਼ਤੇ ਨਾਤੇ ਵੀ ਚਮਾਰਾਂ ਨਾਲ ਉੱਕੇ ਹੀ ਨਹੀਂ ਕਰਦੇ।" *(ਪੰਨਾ ੫੩-੫੪)*

# ਮਜ਼੍ਹਬੀ ਸਿੱਖਾਂ ਦੇ ਇਤਿਹਾਸਕਾਰ ਸ. ਸ਼ਮਸ਼ੇਰ ਸਿੰਘ ਅਸ਼ੋਕ ਦੇ ਵਿਚਾਰ ਅਤੇ ਮਜ਼੍ਹਬੀ ਸਿੱਖ

ਸਵਰਗਵਾਸੀ ਸ. ਸ਼ਮਸ਼ੇਰ ਸਿੰਘ ਅਸ਼ੋਕ ਨੇ ਮਜ਼੍ਹਬੀ ਸਿੱਖਾਂ ਦਾ ਇਤਿਹਾਸ ਲਿਖਦਿਆਂ ਹੋਇਆਂ, ਮਜ਼੍ਹਬੀ ਲੋਕਾਂ ਦੇ ਪਿਛੋਕੜ ਨੂੰ ਦ੍ਰਾਵੜਾਂ ਦੇ ਨਾਲ ਜਾ ਜੋੜਿਆ ਹੈ। ਮੈਂ ਚਾਹੇ ਉਹਨਾਂ ਦੇ ਇਸ ਵਿਚਾਰ ਨਾਲ ਸਹਿਮਤ ਨਹੀਂ ਪਰ ਉਹਨਾਂ ਨੇ ਕੁਝ ਐਸੀਆਂ ਟਿੱਪਣੀਆਂ ਜ਼ਰੂਰ ਕੀਤੀਆਂ ਹਨ, ਜੋ ਮੇਰੇ ਵਿਚਾਰਾਂ ਦੀ ਪ੍ਰੋੜ੍ਹਤਾ ਕਰਦੀਆਂ ਹਨ। ਇਸ ਲਈ ਮੇਰੇ ਵਾਸਤੇ ਅਸ਼ੋਕ ਸਾਹਿਬ ਦੇ ਵਿਚਾਰਾਂ ਦਾ ਜ਼ਿਕਰ ਕਰਨਾ ਜ਼ਰੂਰੀ ਹੋ ਗਿਆ ਹੈ। ਅਸ਼ੋਕ ਸਾਹਿਬ ਲਿਖਦੇ ਹਨ :—

"ਕਈ ਵਾਰ ਚਾਣਚੱਕ ਆਈਆਂ ਸਿਆਸੀ ਤਬਦੀਲੀਆਂ ਦੇ ਕਾਰਨ ਬ੍ਰਾਹਮਣਾਂ ਦੇ ਘਰ ਛੱਤਰੀ ਔਰਤਾਂ, ਛੱਤਰੀਆਂ ਦੇ ਘਰ ਬ੍ਰਾਹਮਣ ਔਰਤਾਂ ਤੇ ਬ੍ਰਾਹਮਣ ਜਾਂ ਛੱਤਰੀ ਔਰਤਾਂ ਵੈਸ਼ਾਂ ਤੇ ਸ਼ੂਦਰਾਂ ਦੇ ਘਰ ਕਿਸੇ ਨਾ ਕਿਸੇ ਮਜਬੂਰੀ ਦੇ ਕਾਰਨ ਚਲੀਆਂ ਗਈਆਂ। ਏਕਣ ਉੱਚੇ ਨੀਵੇਂ ਪੁਰਸ਼ਾਂ ਤੇ ਇਸਤਰੀਆਂ ਦੇ ਆਪਣੇ ਪ੍ਰੇਮ-ਸੰਬੰਧਾਂ ਜਾਂ ਸੰਜੋਗਾਂ ਦੇ ਕਾਰਨ ਜੋ ਸੰਤਾਨਾਂ ਪੈਦਾ ਹੋਈਆਂ, ਉਹ ਸ਼ੁੱਧ ਬ੍ਰਾਹਮਣ ਨਾ ਰਹੀਆਂ, ਉੱਚੀ ਜਾਤ ਦੇ ਮਰਦ ਅਤੇ ਨੀਂਵੀਂ ਜਾਤ ਦੀ ਇਸਤ੍ਰੀ ਦੇ ਪੇਟੋਂ ਜੋ ਸੰਤਾਨ ਜਨਮੀ ਉਹ ਅਨੁਲੋਮਜ਼ ਤੇ ਜੋ ਨੀਵੀਂ ਕੁੱਲ ਦੇ ਪੁਰਸ਼ ਤੋਂ ਉੱਚੀ ਕੁੱਲ ਦੀ ਇਸਤਰੀ ਦੇ ਪੇਟੋਂ ਸੰਤਾਨ ਪੈਦਾ ਹੋਈ, ਉਸ ਦੀ ਪ੍ਰਤੀਲੋਮਜ਼ ਜਾਤੀ ਮੰਨੀ ਗਈ।

## ਅਨੁਲੋਮਜ਼ ਜਾਤਾਂ

| | ਪਿਤਾ ਦੀ ਜਾਤੀ | ਮਾਤਾ ਦੀ ਜਾਤੀ | ਇਹਨਾਂ ਦੀ ਸੰਤਾਨ ਦੀ ਜਾਤੀ |
|---|---|---|---|
| ੧. | ਬ੍ਰਾਹਮਣ | ਛੱਤਰਾਣੀ | ਪੁਰਧਾ-ਵਿਵ੍ਰਿਕਤ |
| ੨. | ਬ੍ਰਾਹਮਣ | ਵੈਸ਼ | ਅੰਧ, ਭ੍ਰਾਟੜੇ |
| ੩. | ਬ੍ਰਾਹਮਣ | ਸ਼ੂਦਰ | ਨਿਖਾਧ, ਕੀਕਨੇ |
| ੪. | ਛੱਤਰੀ | ਵੈਸ਼ ਜਾਂ ਸ਼ੂਦਰ | ਮਾਗੀਸ਼ਯ, ਉਗ੍ਰ |
| ੫. | ਵੈਸ਼ | ਸ਼ੂਦਰ | ਕਰਣ, ਕੁਲਾਲ |

## ਪ੍ਰਤੀਲੋਮਜ਼ ਜਾਤਾਂ

| | | | |
|---|---|---|---|
| ੧. | ਛੱਤਰੀ | ਬ੍ਰਾਹਮਣੀ | ਸੂਤ (ਰਥਵਾਹੀ), ਗਾਡੀਵਾਨ, |
| ੨. | ਵੈਸ਼ | ਬ੍ਰਾਹਮਣੀ | ਵੈਟੇਰਿਕ, ਸ਼ਿਲਪਕਾਰ, ਪੱਥਰ ਘਾੜਾ |
| ੩. | ਸ਼ੂਦਰ | ਬ੍ਰਾਹਮਣੀ | ਚੰਡਾਲ, ਧਾਣਕ, ਬਾਲਮੀਕੀ |
| ੪. | ਛੱਤਰੀ | ਵੈਸ਼ | ਮਾਗਧ, ਭੱਟ, ਚਾਰਣ, ਬੰਦੀ ਜਨ |

| | | | |
|---|---|---|---|
| ੫. | ਵੈਸ਼ | ਸ਼ੂਦਰ | ਖਾਤੀ, ਖੱਤ੍ਰੀ, ਅਗਰਵਾਲ |
| ੬. | ਸ਼ੂਦਰ | ਵੈਸ਼ | ਅਯੋਗਜ਼, ਢਾਡੀ, ਭਿਰਾਈ, ਮਿਰਾਸੀ, ਡੂਮ |

ਪਰ ਰੰਘਰੇਟਾ ਖ਼ਾਨਦਾਨ ਦੇ ਪੂਰਵਜ, ਸੈਨਿਕ ਚੂੜਾਮਣੀ ਜੋ ਦੈਂਤ ਅਥਵਾ ਦਾਨਵ ਤਾਂ ਮੰਨੇ ਗਏ, ਪਰ ਇਸ ਅਨੁਲੋਮ ਅਤੇ ਪ੍ਰਤੀਲੋਮ ਕਿਸਮ ਦੀ ਕਿਸੇ ਵੀ ਜਾਤਿ-ਵੰਡ ਵਿਚ ਨਾ ਆ ਸਕੇ। ਆਦਿ-ਕਵੀ ਮਹਾਂਰਿਖੀ ਬਾਲਮੀਕ ਤੇ ਆਚਾਰਯ ਸ਼ੁਕ੍ਰ ਇਸੇ ਹੀ ਖ਼ਾਨਦਾਨ ਦੇ ਰਤਨ ਹਨ।"

ਅਸ਼ੋਕ ਸਾਹਿਬ ਦਾ ਇਹ ਕਹਿਣਾ ਠੀਕ ਹੈ ਕਿ ਮਜ਼ਬੀ ਸਿੱਖਾਂ ਦੀਆਂ ਕੋਈ ਅਨੁਲੋਮ ਅਤੇ ਪ੍ਰਤੀਲੋਮ ਜਾਤਾਂ ਨਹੀਂ ਹਨ, ਪਰ ਇਸ ਦਾ ਕਾਰਨ ਉਹ ਨਹੀਂ ਜੋ ਅਸ਼ੋਕ ਸਾਹਿਬ ਸਮਝਦੇ ਹਨ। ਅਸ਼ੋਕ ਜੀ ਇਹ ਸਮਝਦੇ ਹਨ ਕਿ ਇਹ ਸੰਜੋਗ ਦੀ ਗੱਲ ਹੈ ਕਿ ਮਜ਼ਬੀ ਸਿੱਖਾਂ ਵਿਚ ਅਨੁਲੋਮ ਜਾਂ ਪ੍ਰਤੀਲੋਮ ਜਾਤਾਂ ਨਹੀਂ ਹਨ ਪਰ ਇਹ ਮਹਿਜ਼ ਇਕ ਸੰਜੋਗ ਨਹੀਂ ਹੋ ਸਕਦਾ। ਬ੍ਰਾਹਮਣਵਾਦੀ ਪਰੰਪਰਾਵਾਂ ਤੋਂ ਸਮਾਜ ਦਾ ਐਡਾ ਵੱਡਾ ਹਿੱਸਾ, ਇਸ ਤਰ੍ਹਾਂ ਕਿਵੇਂ ਚੁੱਪ-ਚੁਪੀਤੇ ਬਚ ਕੇ ਨਿਕਲ ਸਕਦਾ ਸੀ, ਜਿਸ ਤਰ੍ਹਾਂ ਕਿ ਅਸ਼ੋਕ ਸਾਹਿਬ ਸਮਝਦੇ ਹਨ। ਇਸ ਦਾ ਅਸਲ ਕਾਰਨ ਇਹ ਹੈ ਕਿ ਜਦੋਂ ਰੰਘਰੇਟੇ ਪੈਦਾ ਹੋਏ, ਉਦੋਂ ਬ੍ਰਾਹਮਣਾਂ ਦਾ ਆਪਣਾ ਕੋਈ ਤਪੋ-ਤੇਜ਼ ਨਹੀਂ ਰਿਹਾ ਸੀ।

ਰੰਘਰੇਟੇ 'ਦੀਨ-ਇਲਾਹੀ' ਦੀ ਦੇਣ ਹਨ ਅਤੇ ਜਦੋਂ ਅਕਬਰ ਨੇ 'ਦੀਨ ਇਲਾਹੀ' ਧਰਮ ਚਲਾਇਆ, ਉਸ ਵੇਲੇ ਬ੍ਰਾਹਮਣਾਂ ਦਾ ਆਪਣਾ ਤਪੋ-ਤੇਜ਼ ਸਿਫ਼ਰ ਤਕ ਡਿੱਗ ਚੁੱਕਾ ਸੀ। ਇਸ ਲਈ ਉਹਨਾਂ ਕੋਲ ਅਨੁਲੋਮ ਜਾਂ ਪ੍ਰਤੀਲੋਕ ਜਾਤਾਂ ਦੇ ਨਾਮ ਰੱਖਣ ਦੀ ਕੋਈ ਸ਼ਕਤੀ ਨਹੀਂ ਸੀ। ਉਸ ਵੇਲੇ ਰਾਜ-ਸੱਤਾ ਮੁਸਲਮਾਨਾਂ ਦੇ ਕੋਲ ਸੀ ਅਤੇ ਧਾਰਮਿਕ ਅਗਵਾਈ ਸ਼ੇਖ਼ਾਂ ਕੋਲ ਸੀ। ਬ੍ਰਾਹਮਣ ਨੂੰ ਤਾਂ ਉਸ ਵੇਲੇ ਆਪਣਾ ਆਪ ਬਚਾਉਣ ਦਾ ਵੀ ਫ਼ਿਕਰ ਸੀ, ਇਸ ਲਈ ਸਮਾਜ ਵਿਚ ਕਿਸੇ ਅਨੁਲੋਮ ਜਾਂ ਪ੍ਰਤੀਲੋਮ ਜਾਤ ਸੰਬੰਧੀ ਉਹ ਆਪਣੇ ਫ਼ੈਸਲੇ ਕਿਵੇਂ ਸੁਣਾ ਸਕਦੇ ਸਨ ? ਜੇ ਰੰਘਰੇਟੇ ਉਸ ਸਮੇਂ ਨਾਲ ਸੰਬੰਧਤ ਹੁੰਦੇ ਜਦੋਂ ਬ੍ਰਾਹਮਣ, ਸਮਾਜ ਦੇ ਖ਼ੁਦਾ ਸਨ ਤਾਂ ਉਹਨਾਂ ਵਿਚ ਵੀ ਜ਼ਰੂਰ ਅਨੁਲੋਮ ਅਤੇ ਪ੍ਰਤੀਲੋਮ ਜਾਤਾਂ ਹੋਣੀਆਂ ਸਨ। ਰੰਘਰੇਟਿਆਂ ਵਿਚ ਅਨੁਲੋਮ ਅਤੇ ਪ੍ਰਤੀਲੋਮ ਜਾਤਾਂ ਦਾ ਨਾ ਹੋਣਾ ਇਸ ਗੱਲ ਦਾ ਸੂਚਕ ਹੈ ਕਿ ਰੰਘਰੇਟਾ, ਉਸ ਸਮੇਂ ਦੀ ਉਪਜ ਹੈ, ਜਦੋਂ ਬ੍ਰਾਹਮਣਾਂ ਦੀ ਕੋਈ ਪੁੱਛ-ਪ੍ਰਤੀਤ ਨਹੀਂ ਸੀ। ਹਾਂ, ਉਹਨਾਂ ਨੇ ਹਿੰਦੂ ਪਿਤਾਵਾਂ ਦੀ ਮੁਸਲਮਾਨ ਮਾਤਾਵਾਂ ਤੋਂ ਸੰਤਾਨ ਨੂੰ ਜ਼ਰੂਰ ਲੋਮ ਪ੍ਰਤੀਲੋਮ ਅਧੀਨ ਰੰਘੜ, ਰੰਘਰੇਟੇ ਤੇ ਰੰਘਰੇਟੜੇ ਕਿਹਾ, ਪਰ ਰੰਘਰੇਟਿਆਂ ਦੀਆਂ ਲੋਮ ਪ੍ਰਤੀਲੋਮ ਜਾਤਾਂ ਸਥਾਪਤ ਨਹੀਂ ਕਰ ਸਕੇ।

ਏਥੇ ਸ. ਕਰਮ ਸਿੰਘ ਹਿਸਟੋਰੀਅਨ ਦੀ ਇਕ ਟਿੱਪਣੀ 'ਤੇ ਵਿਚਾਰ ਕਰ ਕੇ ਫਿਰ ਸ. ਅਸ਼ੋਕ ਦੀਆਂ ਅਗਲੀਆਂ ਵਿਚਾਰਾਂ ਬਾਰੇ ਚਰਚਾ ਕਰਾਂਗੇ। ਸ. ਕਰਮ ਸਿੰਘ ਦਾ ਕਥਨ ਹੈ ਕਿ ਮਜ਼ਬੀ ਸਿੱਖਾਂ ਦੇ ਵਡੇਰੇ ਅਤੇ ਜੱਟ, ਮਹਿਮੂਦ ਗ਼ਜ਼ਨਵੀਂ ਤੋਂ ਢੇਰ ਚਿਰ ਪਹਿਲਾਂ ਮੱਧ ਏਸ਼ੀਆ ਤੋਂ ਇਥੇ ਆਏ ਸਨ। ਇਸੇ ਲਈ ਆਰੀਆਂ ਦੇ ਚਾਰ ਵਰਣਾਂ—ਬ੍ਰਾਹਮਣਾਂ, ਛਤ੍ਰੀ, ਵੈਸ਼ ਤੇ ਸ਼ੂਦਰ ਨਾਲ ਇਹਨਾਂ ਦਾ ਕੋਈ ਸੰਬੰਧ ਸਾਬਤ ਨਹੀਂ ਹੁੰਦਾ। ਸਰਦਾਰ ਕਰਮ ਸਿੰਘ ਦਾ ਵਿਚਾਰ ਹੈ ਕਿ ਮਜ਼ਬੀ ਸਿੱਖ ਨਾ ਬ੍ਰਾਹਮਣ ਹਨ, ਨਾ ਛੱਤ੍ਰੀ ਹਨ, ਨਾ ਵੈਸ਼ ਹਨ ਅਤੇ ਨਾ ਹੀ ਸ਼ੂਦਰ ਹਨ। ਪਰ ਵਿਗਿਆਨਕ ਤੌਰ (ਐਨਥਰੋਪੋਲੋਜੀ) ਤੋਂ ਇਹ ਸਾਬਤ ਹੋ ਚੁੱਕਾ ਹੈ ਕਿ ਪੰਜਾਬ ਦੇ ਮਜ਼ਬੀਆਂ (ਜਿਹਨਾਂ ਨੂੰ ਬੇ-ਸਮਝੀ ਕਾਰਣ ਸ਼ੂਦਰਾਂ ਦੀ ਚੂਹੜਾ ਜਾਤ ਵਿਚ ਸੰਮਿਲਤ ਸਮਝਿਆ ਗਿਆ ਹੈ ਹਾਲਾਂਕਿ ਇਹ ਕਿਸੇ ਵੀ ਬ੍ਰਾਹਮਣਿਕ ਵੰਡ ਤੋਂ ਬਾਹਰ ਹਨ) ਦੇ ਸਰੀਰ ਦੇ ਅੰਦਰਲੇ ਹੱਡੀਆਂ ਦੇ ਢਾਂਚੇ ਦੀ ਬਣਤਰ, ਯੂ.ਪੀ. ਦੇ ਸਭ ਤੋਂ ਉੱਚੇ ਬ੍ਰਾਹਮਣਾਂ ਨਾਲ ਮਿਲਦੀ ਹੈ ਜਾਂ ਉਸ ਤੋਂ ਬਾਅਦ ਯੂ.ਪੀ. ਦੇ ਬ੍ਰਾਹਮਣਾਂ ਤੋਂ ਦੂਜੇ ਨੰਬਰ ਦੀ ਉੱਚੀ ਜਾਤ, ਛੱਤਰੀਆਂ ਨਾਲ ਮਿਲਦੀ ਹੈ। ਇਸ ਤਰ੍ਹਾਂ ਐਨਥਰੋਪੋਲੋਜੀ ਵਿਗਿਆਨ ਨੇ ਸ: ਕਰਮ ਸਿੰਘ ਹਿਸਟੋਰੀਅਨ ਦੇ

ਇਸ ਵਿਚਾਰ ਨੂੰ ਗ਼ਲਤ ਸਾਬਤ ਕਰ ਦਿੱਤਾ ਹੈ ਕਿ ਮਜ਼੍ਹਬੀ ਸਿੱਖਾਂ ਦੇ ਪਹਿਲੀਆਂ ਆਰੀਅਨ ਕੌਮਾਂ ਨਾਲ ਕਿਸੇ ਪ੍ਰਕਾਰ ਦੇ ਕੋਈ ਸੰਬੰਧ ਨਹੀਂ ਹਨ।

ਹੁਣ ਵੇਖਣ ਵਾਲੀ ਇਹ ਗੱਲ ਹੈ ਕਿ ਮਜ਼੍ਹਬੀਆਂ ਦੇ ਸਰੀਰ ਦੇ ਅੰਦਰੂਨੀ ਹੱਡੀਆਂ ਦੇ ਢਾਂਚੇ ਦੀ ਬਣਤਰ ਬ੍ਰਾਹਮਣਾਂ ਅਤੇ ਛੱਤਰੀਆਂ ਨਾਲ ਹੀ ਕਿਉਂ ਮਿਲਦੀ ਹੈ। ਸਪੱਸ਼ਟ ਹੈ ਕਿ ਇਹ ਇਸ ਲਈ ਹੈ ਕਿਉਂਕਿ ਅਕਬਰ ਮਹਾਨ ਦਾ 'ਦੀਨ ਇਲਾਹੀ' ਮੱਤ ਜ਼ਿਆਦਾਤਰ ਉੱਚੀਆਂ ਜਾਤਾਂ ਅਤੇ ਦਰਮਿਆਨੇ ਖਾਂਦੇ ਪੀਂਦੇ ਘਰਾਣਿਆਂ ਨੇ ਹੀ ਅਪਣਾਇਆ ਸੀ, ਜਿਨ੍ਹਾਂ ਵਿਚ ਰਾਜ-ਘਰਾਣਿਆਂ ਨਾਲ ਸੰਬੰਧਤ ਰਾਜਪੂਤਾਂ, ਉੱਚੇ ਅਹੁਦਿਆਂ 'ਤੇ ਬਿਰਾਜਮਾਨ ਬ੍ਰਾਹਮਣਾਂ ਅਤੇ ਖੱਤਰੀਆਂ ਜਾਂ ਛੱਤਰੀਆਂ ਦੀ ਬਹੁ-ਗਿਣਤੀ ਸੀ, (ਚਾਹੇ ਕੁਝ ਪਠਾਣ ਮੂਲ ਦੇ ਰਾਜਪੂਤਾਂ ਅਤੇ ਜੈਨ ਧਰਮ ਦੇ ਭਾਵੜਿਆਂ ਨੇ ਵੀ ਇਹ ਮੱਤ ਅਪਣਾ ਲਿਆ ਸੀ)। ਜਹਾਂਗੀਰ ਦੇ ਰਾਜ ਕਾਲ ਵਿਚ ਇਹਨਾਂ ਲੋਕਾਂ ਦੀ ਹੀ ਮੁਸਲਮਾਨ ਮਾਵਾਂ ਤੋਂ ਪੈਦਾ ਹੋਈ ਸੰਤਾਨ ਨੂੰ ਬ੍ਰਾਹਮਣਾਂ ਨੇ ਰੰਘੜ ਅਤੇ ਅਗਲੀ ਪੁਸ਼ਤ ਨੂੰ ਰੰਘਰੇਟੇ ਅਤੇ ਉਸ ਨੂੰ ਅਗਲੀ ਪੁਸ਼ਤ ਨੂੰ ਰੰਘਰੇਟੜੇ ਕਿਹਾ। ਇਸ ਲਈ ਰੰਘਰੇਟੇ ਜ਼ਿਆਦਾਤਰ ਬ੍ਰਾਹਮਣ, ਛੱਤ੍ਰਜ ਜਾਂ ਰਾਜਪੂਤ ਮੂਲ ਦੇ ਪਿਤਾਵਾਂ ਤੋਂ, ਮੁਸਲਮਾਨ ਮਾਵਾਂ ਦੀ ਸੰਤਾਨ ਹਨ। ਰਾਜਪੂਤ ਵੀ ਉਹ ਕਸ਼ੱਤਰੀ ਹਨ, ਜਿਨ੍ਹਾਂ ਨੂੰ ਸਰਸੂਤ ਬ੍ਰਾਹਮਣਾਂ ਨੇ ਆਪਣੀ ਰੱਖਿਆ ਵਿਚ ਲੈ ਕੇ ਪਰਸਰਾਮ ਤੋਂ ਬਚਾਇਆ ਸੀ, ਇਸ ਲਈ ਉਹ ਹੁਣ ਕਸ਼ੱਤਰੀ ਨਹੀਂ ਬਲਕਿ ਸਰਸੂਤਾਂ ਦੀ ਛੱਤਰ ਛਾਂ ਥੱਲੇ ਬਚਣ ਕਰ ਕੇ ਛੱਤ੍ਰੀ ਹੋ ਗਏ ਸਨ। ਇਹਨਾਂ ਹੀ ਛੱਤ੍ਰੀਆਂ ਨੇ ਜਦੋਂ ਕਿਤੇ ਰਾਜ ਸਥਾਪਤ ਕਰ ਲਏ ਤਾਂ ਆਪਣੇ ਆਪ ਨੂੰ ਰਾਜਪੂਤ ਅਖਵਾਇਆ। ਇਸ ਲਈ ਮਜ਼੍ਹਬੀ ਸਿੱਖਾਂ ਦੇ ਸਰੀਰ ਦੇ ਅੰਦਰੂਨੀ ਢਾਂਚੇ ਦੀ ਬਣਤਰ ਦਾ ਆਪਣੇ ਮੂਲ ਬ੍ਰਾਹਮਣ, ਛੱਤ੍ਰਜ, ਖੱਤਰੀ, ਰਾਜਪੂਤਾਂ ਨਾਲ ਮਿਲਣਾ ਕੁਦਰਤੀ ਹੈ। ਪਰ ਜਿੱਥੇ ਕਿਤੇ ਥੋੜ੍ਹਾ ਬਹੁਤਾ ਫ਼ਰਕ ਵੀ ਹੈ, ਉਹ ਇਸ ਕਰਕੇ ਕਿ 'ਦੀਨ ਇਲਾਹੀ' ਕਬੂਲਣ ਵਾਲੇ ਰਾਜਪੂਤਾਂ ਵਿਚੋਂ ਬਹੁਤ ਸਾਰੇ ਰਾਜ-ਘਰਾਣੇ ਪਠਾਣ ਮੂਲ ਦੇ ਵੀ ਸਨ, ਜਿਨ੍ਹਾਂ ਨੇ ਰਾਜ-ਪ੍ਰਾਪਤੀ ਤੋਂ ਬਾਅਦ, ਭਾਰਤੀ ਪਰੰਪਰਾਵਾਂ ਅਨੁਸਾਰ ਆਪਣੇ ਆਪ ਨੂੰ ਰਾਜਪੂਤ ਘੋਸ਼ਿਤ ਕਰ ਦਿੱਤਾ ਸੀ, ਅਜਿਹੇ ਰਾਜਪੂਤਾਂ ਦੀ ਸੰਤਾਨ ਨੂੰ ਵੀ ਜਦੋਂ ਰੰਘੜ ਜਾਂ ਰੰਘਰੇਟੇ ਕਿਹਾ ਗਿਆ ਤਾਂ ਉਹਨਾਂ ਦੇ ਦੂਜੇ ਰੰਘੜਾਂ ਅਤੇ ਰੰਘਰੇਟਿਆਂ ਨਾਲ ਆਪਸੀ ਰਿਸ਼ਤੇ-ਨਾਤੇ ਵੀ ਹੋਣ ਲੱਗ ਪਏ ਸਨ ਜਿਸ ਕਰਕੇ ਕਿਤੇ ਕਿਤੇ ਕੁਝ ਜੈਨਿਟਿਕ ਤਬਦੀਲੀ ਵੀ ਮੌਜੂਦ ਹੈ।

ਰੰਘਰੇਟਿਆਂ ਦੀਆਂ ਸਾਰੀਆਂ ਗੋਤਾਂ ਮੁੱਖ ਤੌਰ 'ਤੇ ਬ੍ਰਾਹਮਣਾਂ, ਖੱਤਰੀਆਂ, ਰਾਜਪੂਤਾਂ, ਪਠਾਣਾਂ ਜਾਂ ਇਕ ਦੋ ਗੋਤਾਂ ਜੈਨੀਆਂ ਨਾਲ ਮਿਲਦੀਆਂ ਹਨ, ਕਿਉਂਕਿ ਇਹ ਜਾਤਾਂ ਹੀ ਆਮ ਕਰਕੇ ਰੰਘਰੇਟਿਆਂ ਦਾ ਮੂਲ ਹਨ। ਜੇ ਰੰਘਰੇਟਿਆਂ ਦੀਆਂ ਕੁਝ ਗੋਤਾਂ ਜੱਟਾਂ ਨਾਲ ਮਿਲਦੀਆਂ ਹਨ ਤਾਂ ਇਸ ਦਾ ਵੀ ਮੁੱਖ ਕਾਰਨ ਇਹ ਹੈ ਕਿ ਜੱਟਾਂ ਦੀਆਂ ਉਹਨਾਂ ਗੋਤਾਂ ਦਾ ਵੀ ਮੂਲ ਉਹੋ ਹੈ, ਜੋ ਮਜ਼੍ਹਬੀ ਸਿੱਖਾਂ ਦੀਆ ਗੋਤਾਂ ਦਾ ਮੂਲ ਹੈ। ਜੋ ਜੱਟ ਸ਼ੁੱਧ ਆਰੀਅਨ ਮੂਲ ਦੇ ਹਨ, ਉਹਨਾਂ ਦੇ ਗੋਤ ਰੰਘਰੇਟਿਆਂ ਨਾਲ ਮਿਲਦੇ ਹਨ ਪਰ ਜੋ ਜੱਟ ਆਰੀਉ-ਸਕਿਥੀਅਨ ਮੂਲ ਦੇ ਹਨ, ਉਹਨਾਂ ਦੇ ਗੋਤ ਰੰਘਰੇਟਿਆਂ ਨਾਲ ਬਹੁਤ ਘੱਟ ਮਿਲਦੇ ਹਨ।

ਏਥੇ ਇਕ ਗੱਲ ਹੋਰ ਵੀ ਵਾਜ਼ਹਿ ਕਰ ਦੇਣ ਵਾਲੀ ਹੈ ਕਿ ਮਜ਼੍ਹਬੀ ਸਿੱਖਾਂ ਦਾ ਜੋ ਕੋਈ ਵੀ ਗੋਤ ਸ਼ੂਦਰਾਂ ਨਾਲ ਮਿਲਦਾ ਹੈ ਤਾਂ ਇਸ ਦਾ ਕਾਰਨ ਇਹ ਹੈ ਕਿ ਉਹ ਸ਼ੂਦਰ, ਕਿੱਤਾ-ਮੂਲਕ ਜਾਤ ਨਾਲ ਸੰਬੰਧਤ ਹੋਣ ਕਰ ਕੇ ਸ਼ੂਦਰ ਹੋ ਗਿਆ, ਵਾਸਤਵ ਵਿਚ ਉਸ ਦਾ ਮੂਲ ਵੀ ਸ਼ੂਦਰਾਂ ਤੋਂ ਇਲਾਵਾ ਕਿਸੇ ਹੋਰ ਜਾਤ ਨਾਲ ਹੈ ਪਰ ਉਸ ਨੇ 'ਕਿੱਤਾ ਸ਼ੂਦਰਾਂ ਵਾਲਾ ਅਪਣਾ ਲਿਆ, ਇਸ ਕਰਕੇ ਉਹ ਸ਼ੂਦਰ ਹੋ ਗਿਆ।

ਇਸ ਦੇ ਨਾਲ ਹੀ ਏਥੇ ਇਹ ਦੱਸਣਾ ਵੀ ਜ਼ਰੂਰੀ ਬਣ ਜਾਂਦਾ ਹੈ ਕਿ ਬਾਲਮੀਕੀਆਂ ਦੇ ਕੁਝ ਗੋਤ ਵੀ ਰੰਘਰੇਟਿਆਂ ਨਾਲ ਇਸ ਕਰਕੇ ਮਿਲਦੇ ਹਨ ਕਿਉਂਕਿ ਉਹ ਮੂਲੋਂ ਬ੍ਰਾਹਮਣ, ਖੱਤ੍ਰੀ ਜਾਂ ਰਾਜਪੂਤ

ਇਸ ਵਿਚਾਰ ਨੂੰ ਗ਼ਲਤ ਸਾਬਤ ਕਰ ਦਿੱਤਾ ਹੈ ਕਿ ਮਜ਼੍ਹਬੀ ਸਿੱਖਾਂ ਦੇ ਪਹਿਲੀਆਂ ਆਰੀਅਨ ਕੌਮਾਂ ਨਾਲ ਕਿਸੇ ਪ੍ਰਕਾਰ ਦੇ ਕੋਈ ਸੰਬੰਧ ਨਹੀਂ ਹਨ।

ਹੁਣ ਵੇਖਣ ਵਾਲੀ ਇਹ ਗੱਲ ਹੈ ਕਿ ਮਜ਼੍ਹਬੀਆਂ ਦੇ ਸਰੀਰ ਦੇ ਅੰਦਰੂਨੀ ਹੱਡੀਆਂ ਦੇ ਢਾਂਚੇ ਦੀ ਬਣਤਰ ਬ੍ਰਾਹਮਣਾਂ ਅਤੇ ਛੱਤਰੀਆਂ ਨਾਲ ਹੀ ਕਿਉਂ ਮਿਲਦੀ ਹੈ। ਸਪੱਸ਼ਟ ਹੈ ਕਿ ਇਹ ਇਸ ਲਈ ਹੈ ਕਿਉਂਕਿ ਅਕਬਰ ਮਹਾਨ ਦਾ 'ਦੀਨ ਇਲਾਹੀ' ਮੱਤ ਜ਼ਿਆਦਾਤਰ ਉੱਚੀਆਂ ਜਾਤਾਂ ਅਤੇ ਦਰਮਿਆਨੇ ਖਾਂਦੇ ਪੀਂਦੇ ਘਰਾਣਿਆਂ ਨੇ ਹੀ ਅਪਣਾਇਆ ਸੀ, ਜਿਨ੍ਹਾਂ ਵਿਚ ਰਾਜ-ਘਰਾਣਿਆਂ ਨਾਲ ਸੰਬੰਧਤ ਰਾਜਪੂਤਾਂ, ਉੱਚੇ ਅਹੁਦਿਆਂ 'ਤੇ ਬਿਰਾਜਮਾਨ ਬ੍ਰਾਹਮਣਾਂ ਅਤੇ ਖੱਤਰੀਆਂ ਜਾਂ ਛੱਤਰੀਆਂ ਦੀ ਬਹੁ-ਗਿਣਤੀ ਸੀ, (ਚਾਹੇ ਕੁਝ ਪਠਾਣ ਮੂਲ ਦੇ ਰਾਜਪੂਤਾਂ ਅਤੇ ਜੈਨ ਧਰਮ ਦੇ ਭਾਵੜਿਆਂ ਨੇ ਵੀ ਇਹ ਮੱਤ ਅਪਣਾ ਲਿਆ ਸੀ)। ਜਹਾਂਗੀਰ ਦੇ ਰਾਜ ਕਾਲ ਵਿਚ ਇਹਨਾਂ ਲੋਕਾਂ ਦੀ ਹੀ ਮੁਸਲਮਾਨ ਮਾਵਾਂ ਤੋਂ ਪੈਦਾ ਹੋਈ ਸੰਤਾਨ ਨੂੰ ਬ੍ਰਾਹਮਣਾਂ ਨੇ ਰੰਘੜ ਅਤੇ ਅਗਲੀ ਪੁਸ਼ਤ ਨੂੰ ਰੰਘਰੇਟੇ ਅਤੇ ਉਸ ਨੂੰ ਅਗਲੀ ਪੁਸ਼ਤ ਨੂੰ ਰੰਘਰੇਟੜੇ ਕਿਹਾ। ਇਸ ਲਈ ਰੰਘਰੇਟੇ ਜ਼ਿਆਦਾਤਰ ਬ੍ਰਾਹਮਣ, ਛੱਤ੍ਰਯ ਜਾਂ ਰਾਜਪੂਤ ਮੂਲ ਦੇ ਪਿਤਾਵਾਂ ਤੋਂ, ਮੁਸਲਮਾਨ ਮਾਵਾਂ ਦੀ ਸੰਤਾਨ ਹਨ। ਰਾਜਪੂਤ ਵੀ ਉਹ ਕਸ਼ੱਤਰੀ ਹਨ, ਜਿਨ੍ਹਾਂ ਨੂੰ ਸਰਸੂਤ ਬ੍ਰਾਹਮਣਾਂ ਨੇ ਆਪਣੀ ਰੱਖਿਆ ਵਿਚ ਲੈ ਕੇ ਪਰਸਰਾਮ ਤੋਂ ਬਚਾਇਆ ਸੀ, ਇਸ ਲਈ ਉਹ ਹੁਣ ਕਸ਼ੱਤਰੀ ਨਹੀਂ ਬਲਕਿ ਸਰਸੂਤਾਂ ਦੀ ਛੱਤਰ ਛਾਂ ਥੱਲੇ ਬਚਣ ਕਰ ਕੇ ਛੱਤ੍ਰੀ ਹੋ ਗਏ ਸਨ। ਇਹਨਾਂ ਹੀ ਛੱਤ੍ਰੀਆਂ ਨੇ ਜਦੋਂ ਕਿਤੇ ਰਾਜ ਸਥਾਪਤ ਕਰ ਲਏ ਤਾਂ ਆਪਣੇ ਆਪ ਨੂੰ ਰਾਜਪੂਤ ਅਖਵਾਇਆ। ਇਸ ਲਈ ਮਜ਼੍ਹਬੀ ਸਿੱਖਾਂ ਦੇ ਸਰੀਰ ਦੇ ਅੰਦਰੂਨੀ ਢਾਂਚੇ ਦੀ ਬਣਤਰ ਦਾ ਆਪਣੇ ਮੂਲ ਬ੍ਰਾਹਮਣ, ਛੱਤ੍ਰਯ, ਖੱਤਰੀ, ਰਾਜਪੂਤਾਂ ਨਾਲ ਮਿਲਣਾ ਕੁਦਰਤੀ ਹੈ। ਪਰ ਜਿੱਥੇ ਕਿਤੇ ਥੋੜ੍ਹਾ ਬਹੁਤਾ ਫ਼ਰਕ ਵੀ ਹੈ, ਉਹ ਇਸ ਕਰਕੇ ਕਿ 'ਦੀਨ ਇਲਾਹੀ' ਕਬੂਲਣ ਵਾਲੇ ਰਾਜਪੂਤਾਂ ਵਿਚੋਂ ਬਹੁਤ ਸਾਰੇ ਰਾਜ-ਘਰਾਣੇ ਪਠਾਣ ਮੂਲ ਦੇ ਵੀ ਸਨ, ਜਿਨ੍ਹਾਂ ਨੇ ਰਾਜ-ਪ੍ਰਾਪਤੀ ਤੋਂ ਬਾਅਦ, ਭਾਰਤੀ ਪਰੰਪਰਾਵਾਂ ਅਨੁਸਾਰ ਆਪਣੇ ਆਪ ਨੂੰ ਰਾਜਪੂਤ ਘੋਸ਼ਿਤ ਕਰ ਦਿੱਤਾ ਸੀ, ਅਜਿਹੇ ਰਾਜਪੂਤਾਂ ਦੀ ਸੰਤਾਨ ਨੂੰ ਵੀ ਜਦੋਂ ਰੰਘੜ ਜਾਂ ਰੰਘਰੇਟੇ ਕਿਹਾ ਗਿਆ ਤਾਂ ਉਹਨਾਂ ਦੇ ਦੂਜੇ ਰੰਘੜਾਂ ਅਤੇ ਰੰਘਰੇਟਿਆਂ ਨਾਲ ਆਪਸੀ ਰਿਸ਼ਤੇ-ਨਾਤੇ ਵੀ ਹੋਣ ਲੱਗ ਪਏ ਸਨ ਜਿਸ ਕਰਕੇ ਕਿਤੇ ਕਿਤੇ ਕੁਝ ਜੈਨਿਟਿਕ ਤਬਦੀਲੀ ਵੀ ਮੌਜੂਦ ਹੈ।

ਰੰਘਰੇਟਿਆਂ ਦੀਆਂ ਸਾਰੀਆਂ ਗੋਤਾਂ ਮੁੱਖ ਤੌਰ 'ਤੇ ਬ੍ਰਾਹਮਣਾਂ, ਖੱਤਰੀਆਂ, ਰਾਜਪੂਤਾਂ, ਪਠਾਣਾਂ ਜਾਂ ਇਕ ਦੋ ਗੋਤਾਂ ਜੈਨੀਆਂ ਨਾਲ ਮਿਲਦੀਆਂ ਹਨ, ਕਿਉਂਕਿ ਇਹ ਜਾਤਾਂ ਹੀ ਆਮ ਕਰਕੇ ਰੰਘਰੇਟਿਆਂ ਦਾ ਮੂਲ ਹਨ। ਜੇ ਰੰਘਰੇਟਿਆਂ ਦੀਆਂ ਕੁਝ ਗੋਤਾਂ ਜੱਟਾਂ ਨਾਲ ਮਿਲਦੀਆਂ ਹਨ ਤਾਂ ਇਸ ਦਾ ਵੀ ਮੁੱਖ ਕਾਰਨ ਇਹ ਹੈ ਕਿ ਜੱਟਾਂ ਦੀਆਂ ਉਹਨਾਂ ਗੋਤਾਂ ਦਾ ਵੀ ਮੂਲ ਉਹੋ ਹੈ, ਜੋ ਮਜ਼੍ਹਬੀ ਸਿੱਖਾਂ ਦੀਆਂ ਗੋਤਾਂ ਦਾ ਮੂਲ ਹੈ। ਜੋ ਜੱਟ ਸ਼ੁੱਧ ਆਰੀਅਨ ਮੂਲ ਦੇ ਹਨ, ਉਹਨਾਂ ਦੇ ਗੋਤ ਰੰਘਰੇਟਿਆਂ ਨਾਲ ਮਿਲਦੇ ਹਨ ਪਰ ਜੋ ਜੱਟ ਆਰੀਓ-ਸਕਿਥੀਅਨ ਮੂਲ ਦੇ ਹਨ, ਉਹਨਾਂ ਦੇ ਗੋਤ ਰੰਘਰੇਟਿਆਂ ਨਾਲ ਬਹੁਤ ਘੱਟ ਮਿਲਦੇ ਹਨ।

ਏਥੇ ਇਕ ਗੱਲ ਹੋਰ ਵੀ ਵਾਜ਼ਹਿ ਕਰ ਦੇਣ ਵਾਲੀ ਹੈ ਕਿ ਮਜ਼੍ਹਬੀ ਸਿੱਖਾਂ ਦਾ ਜੇ ਕੋਈ ਵੀ ਗੋਤ ਸ਼ੂਦਰਾਂ ਨਾਲ ਮਿਲਦਾ ਹੈ ਤਾਂ ਇਸ ਦਾ ਕਾਰਨ ਇਹ ਹੈ ਕਿ ਉਹ ਸ਼ੂਦਰ, ਕਿੱਤਾ-ਮੂਲਕ ਜਾਤ ਨਾਲ ਸੰਬੰਧਤ ਹੋਣ ਕਰ ਕੇ ਸ਼ੂਦਰ ਹੋ ਗਿਆ, ਵਾਸਤਵ ਵਿਚ ਉਸ ਦਾ ਮੂਲ ਵੀ ਸ਼ੂਦਰਾਂ ਤੋਂ ਇਲਾਵਾ ਕਿਸੇ ਹੋਰ ਜਾਤ ਨਾਲ ਹੈ ਪਰ ਉਸ ਨੇ ਕਿੱਤਾ ਸ਼ੂਦਰਾਂ ਵਾਲਾ ਅਪਣਾ ਲਿਆ, ਇਸ ਕਰਕੇ ਉਹ ਸ਼ੂਦਰ ਹੋ ਗਿਆ।

ਇਸ ਦੇ ਨਾਲ ਹੀ ਏਥੇ ਇਹ ਦੱਸਣਾ ਵੀ ਜ਼ਰੂਰੀ ਬਣ ਜਾਂਦਾ ਹੈ ਕਿ ਬਾਲਮੀਕੀਆਂ ਦੇ ਕੁਝ ਗੋਤ ਵੀ ਰੰਘਰੇਟਿਆਂ ਨਾਲ ਇਸ ਕਰਕੇ ਮਿਲਦੇ ਹਨ ਕਿਉਂਕਿ ਉਹ ਮੂਲੋਂ ਬ੍ਰਾਹਮਣ, ਖੱਤ੍ਰੀ ਜਾਂ ਰਾਜਪੂਤ

ਹਨ, ਜਿਨ੍ਹਾਂ ਦਾ ਬ੍ਰਾਹਮਣਾਂ ਨੇ ਹੁੱਕਾ-ਪਾਣੀ ਬੰਦ ਕਰ ਦਿੱਤਾ ਤੇ ਉਹ ਚੂਹੜੇ ਹੋ ਗਏ, ਜਿਨ੍ਹਾਂ ਨੂੰ ਆਮ ਤੌਰ 'ਤੇ ਬਾਲਮੀਕੀ ਕਿਹਾ ਜਾਂਦਾ ਹੈ ਜਦੋਂ ਕਿ ਬਾਲਮੀਕ ਵਾਸਤਵ ਵਿਚ ਕੁਲੀਨ ਅਤੇ ਸ੍ਰੇਸ਼ਟ ਬ੍ਰਾਹਮਣ ਸੀ। (ਬ੍ਰਾਹਮਣ ਤੋਂ ਭਾਵ ਸ੍ਰੇਸ਼ਟ ਵਿਦਵਾਨ ਹੈ ਜਿਸਦਾ ਬ੍ਰਹਮਣਿਕ ਵਰਣ-ਵੰਡ ਪ੍ਰਣਾਲੀ ਨਾਲ ਕੋਈ ਸਬੰਧ ਨਹੀਂ)

ਬ੍ਰਾਹਮਣ ਕਿਸ ਤਰ੍ਹਾਂ ਉੱਚੀਆਂ ਜਾਤਾਂ ਵਾਲੇ ਲੋਕਾਂ ਦਾ ਭਾਂਡਾ ਛੇਕ ਕੇ ਉਹਨਾਂ ਨੂੰ ਚੂਹੜਾ ਬਣਾ ਦੇਂਦੇ ਸਨ, ਬਾਰੇ ਬੜੀ ਹੀ ਦਿਲਚਸਪ ਸਮੱਗਰੀ ਪ੍ਰਾਪਤ ਹੋਈ ਹੈ। ਇਹ ਸਮੱਗਰੀ ਅੱਜ ਤੋਂ ੧੦੦ ਸਾਲ ਪੁਰਾਣਾ ਰਿਕਾਰਡ-ਮਾਲ ਖੋਜਣ ਤੋਂ ਪ੍ਰਾਪਤ ਹੋਈ ਹੈ। ਇਹ ਖੋਜ ਪਿੰਡ ਤਲਵੰਡੀ ਸਾਬੋ, ਤਹਿਸੀਲ ਤਲਵੰਡੀ ਸਾਬੋ ਨੂੰ ਆਧਾਰ ਬਣਾ ਕੇ ਕੀਤੀ ਗਈ ਹੈ।

ਪਿੰਡ ਤਲਵੰਡੀ ਸਾਬੋ ਦੇ ਰਿਕਾਰਡ-ਮਾਲ ਦੀ ਮਿਸਲ ਹਕੀਅਤ ਬੰਦੋਬਸਤੀ ਸਾਲ ੧੯੬੧-੬੨ ਬਿਕ੍ਰਮੀ ਵਿਚ ਕੁਝ ਇੰਦਰਾਜਾਤ ਇਸ ਤਰ੍ਹਾਂ ਹਨ:

੧. ਖੇਵਟ ਨੰਬਰ ੩੯੮ ਦੇ ਮਾਲਕਾਂ ਦੇ ਕੁਰਸੀ ਨਾਮੇ ਵਿਚ ਉਹਨਾਂ ਦੀ ਗੋਤ 'ਖੱਤਰੀ-ਚੂਹੜਾ' ਦਰਜ ਹੈ।

੨. ਖੇਵਟ ਨੰਬਰ ੪੮੬, ੮੭, ੬੪੯ ਅਤੇ ੬੪੭ ਦੇ ਮਾਲਕਾਂ ਦੇ ਕੁਰਸੀ ਨਾਮੇ ਵਿਚ ਉਹਨਾਂ ਦੀ ਗੋਤ 'ਚੂਹੜਾ-ਦਿਵਾਨਾ' ਦਰਜ ਹੈ (ਦਿਵਾਨਾ ਬ੍ਰਾਹਮਣਾਂ ਦੀ ਇਕ ਗੋਤ ਹੈ, ਜਿਨ੍ਹਾਂ ਦਾ ਵਸਾਇਆ ਹੋਇਆ ਇਕ ਪਿੰਡ ਜ਼ਿਲ੍ਹਾ ਬਠਿੰਡਾ ਵਿਚ 'ਬਹਿਮਣ ਦਿਵਾਨਾ' ਮੌਜੂਦ ਹੈ)।

੩. ਖੇਵਟ ਨੰਬਰ ੪੮੯ ਤੋਂ ੪੯੯ ਤਕ ਦੇ ਮਾਲਕਾਂ ਦੇ ਕੁਰਸੀ ਨਾਮੇ ਵਿਚ ਉਹਨਾਂ ਦੀ ਗੋਤ 'ਚੂਹੜੇ-ਸਰੋਏ' ਦਰਜ ਹੈ। (ਸਰੋਏ ਰਾਜਪੂਤਾਂ ਦੀ ਇਕ ਗੋਤ ਹੈ।)

੪. ਖੇਵਟ ਨੰਬਰ ੧੦੭੦ ਤੋਂ ੧੦੭੮ ਤਕ ਦੇ ਮਾਲਕਾਂ ਦੇ ਕੁਰਸੀ ਨਾਮੇ ਵਿਚ ਉਹਨਾਂ ਦੀ ਗੋਤ 'ਚੂਹੜੇ ਗਿਰ' ਦਰਜ ਹੈ। (ਗਿਰ, ਬ੍ਰਾਹਮਣਾਂ ਦੀ ਇਕ ਗੋਤ ਹੈ, ਜਿਸ ਨੂੰ ਉਹਨਾਂ ਦੇ ਬ੍ਰਾਹਮਣ ਭਾਈਆਂ ਨੇ ਹੀ ਚੂਹੜਾ ਘੋਸ਼ਿਤ ਕਰ ਦਿੱਤਾ।)

੫. ਖੇਵਟ ਨੰਬਰ ੧੦੭੪ ਤੋਂ ੧੦੮੨ ਤਕ ਦੇ ਮਾਲਕਾਂ ਦੇ ਕੁਰਸੀ ਨਾਮੇ ਵਿਚ ਉਹਨਾਂ ਦੇ ਮਾਲਕਾਂ ਦੀ ਗੋਤ 'ਚੂਹੜੇ ਮੱਟੂ' ਦਰਜ ਹੈ। (ਮੱਟੂ ਰਾਜਪੂਤ ਗੋਤ ਹੈ, ਜਿਨ੍ਹਾਂ ਨੇ ਬਹੁਤ ਪਹਿਲਾਂ ਕਿਰਸਾਣੀ ਨੂੰ ਕਿੱਤਾ ਬਣਾ ਲਿਆ ਸੀ।)

ਇਸ ਤੋਂ ਪ੍ਰਤੱਖ ਹੈ ਕਿ ਬ੍ਰਾਹਮਣਿਕ ਪਰੰਪਰਾਵਾਂ ਵਿਚ ਕਿਸੇ ਵੀ ਉੱਚੀ ਜਾਤ ਦੇ ਵਿਅਕਤੀ ਨੂੰ ਚੂਹੜਾ ਘੋਸ਼ਿਤ ਕਰ ਦਿੱਤਾ ਜਾਂਦਾ ਸੀ, ਜਿਸ ਦੇ ਨਾਮ ਤੋਂ ਉਸ ਦੀ ਅਸਲੀ ਜਾਤ ਦਾ ਹੌਲੀ ਹੌਲੀ ਪਤਾ ਮਿਟ ਜਾਂਦਾ ਤੇ ਉਹ ਕੇਵਲ ਅਤੇ ਕੇਵਲ ਚੂਹੜਾ ਬਣ ਕੇ ਰਹਿ ਜਾਂਦਾ। ਪਰ ਬ੍ਰਾਹਮਣਿਕ ਪਰੰਪਰਾਵਾਂ, ਕਿਉਂਕਿ ਕਿਸੇ ਦਾ ਗੋਤ ਨਹੀਂ ਬਦਲ ਸਕਦੀਆਂ। ਇਸ ਲਈ ਕਿਸੇ ਦਾ ਮੂਲ ਖੋਜਣ ਲਈ ਉਸ ਦੀ ਗੋਤ ਜਾਣ ਲਉ, ਬੰਸ ਮੂਲ ਆਪਣੇ ਆਪ ਹੀ ਪਤਾ ਲੱਗ ਜਾਵੇਗਾ।

ਸ: ਸ਼ਮਸ਼ੇਰ ਸਿੰਘ ਅਸ਼ੋਕ ਲਿਖਦੇ ਹਨ:

"ਰੰਘੜ, ਪੰਜਾਬ ਦੇ ਹਿੰਦੂ ਤੇ ਮੁਸਲਮਾਨ ਰਾਜਪੂਤਾਂ ਦੀ ਜਾਤੀ ਅੱਲ ਹੈ, ਪਰ ਫਿਰ ਵੀ ਇਹ ਲਫ਼ਜ਼ ਵਧੇਰੇ ਮੁਸਲਮਾਨ ਰਾਜਪੂਤਾਂ ਬਾਰੇ ਹੀ ਵਰਤਿਆ ਜਾਂਦਾ ਹੈ। ਪੰਜਾਬ ਦੇ ਖੋਖਰ ਤੇ ਗੱਖੜ ਰਾਜਪੂਤ, ਮੁਸਲਮਾਨ ਬਣਨ ਦੇ ਬਾਵਜੂਦ ਵੀ ਆਪਣਾ ਕੁਰਸੀ-ਨਾਮਾ ਕੁਝ ਰਾਜਪੂਤ (ਛੱਤ੍ਰੀਆਂ) ਨਾਲ ਮੇਲਦੇ ਹਨ ਤੇ ਸੁਭਾਓ ਦੇ ਲਿਹਾਜ਼ ਨਾਲ ਵੀ ਜਿਵੇਂ ਕਿ ਜੰਗੀ ਕੌਮਾਂ ਦਾ ਆਮ ਰਿਵਾਜ ਹੈ, ਆਪਣੇ ਰਾਜਪੂਤ ਜਾਤੀ ਅਕੜੇਵੇਂ ਜਾਂ ਰੰਘੜ-ਪੁਣੇ ਦੇ ਕਾਰਨ ਸੁਭਾਓ ਦੇ ਰੁੱਖੇ ਹੁੰਦੇ ਹਨ। ਇਸ ਲਈ ਪੱਛਮੀ ਪੰਜਾਬ ਦੇ ਸਭਿਆਚਾਰਕ ਸੱਚੇ ਵਿਚ ਢਲ ਕੇ ਖੋਖਰ

ਰਾਜਪੂਤਾਂ (ਵਿਸ਼ੇਸ਼ ਕਰਕੇ ਮੁਸਲਮਾਨ ਰਾਜਪੂਤਾਂ) ਦੀ, ਰੰਘੜ ਸੰਗਿਆ ਹੋ ਗਈ ਤੇ ਉਹਨਾਂ ਹੀ ਰੰਘੜ ਰਾਜਪੂਤਾਂ ਦੇ ਬੇਟੇ ਹੋਣ ਕਰਕੇ ਉਹਨਾਂ ਦੇ ਪੁੱਤਰ ਸਾਰੇ ਹੀ ਰੰਘਰੇਟੇ ਅਰਥਾਤ ਰੰਘੜਾਂ ਦੇ ਬੇਟੇ ਅਖਵਾਏ। ਪਿੱਛੋਂ ਪੰਜਾਬ ਦੇ ਮਜ਼੍ਹਬੀ ਸਿੱਖ ਉਹਨਾਂ ਦੀ ਰੀਸੋ ਰੀਸੀ, ਜੋ ਕਿ ਖੋਖਰ ਰਾਜਪੂਤਾਂ ਨਾਲ ਲਹੂ-ਮਾਸ ਦਾ ਸੰਬੰਧ ਰੱਖਦੇ ਸਨ, ਇਸ ਲਈ ਉਹ ਵੀ ਰੰਘਰੇਟੇ ਨਾਮ ਨਾਲ ਹੀ ਪ੍ਰਸਿੱਧ ਹੋਏ। ਪੰਜਾਬ ਦੇ ਮਜ਼੍ਹਬੀ ਸਿੱਖ ਇਸੇ ਰਾਜਪੂਤੀ ਉਪਜ-ਨਿਪਜ ਦੇ ਰੰਘਰੇਟੇ ਅਖਵਾਣਾ ਆਪਣੇ ਲਈ ਬੜੇ ਫ਼ਖ਼ਰ ਦੀ ਗੱਲ ਸਮਝਦੇ ਹਨ। ਉਹ ਇਸ ਕਰਕੇ ਕਿ ਇਹਨਾਂ ਦੇ ਬਜ਼ੁਰਗ ਪੰਜਾਬ ਦੇ ਰਾਜਵੰਸ਼ੀ ਖੋਖਰ ਜਾਂ ਗੱਖੜ ਰਾਜਪੂਤ ਸਨ, ਇਹਨਾਂ ਤੋਂ ਉਹਨਾਂ ਦਾ ਮੁੱਢ ਤੁਰਿਆ ਮੰਨਿਆ ਜਾਂਦਾ ਹੈ।"

ਗੌਰ ਕੀਤੀ ਜਾਵੇ ਕਿ ਅਸ਼ੋਕ ਸਾਹਿਬ ਕੀ ਕਹਿ ਰਹੇ ਹਨ। ਉਹਨਾਂ ਅਨੁਸਾਰ:

੧. ਰੰਘੜ ਪੰਜਾਬ ਦੇ ਹਿੰਦੂ ਅਤੇ ਮੁਸਲਮਾਨਾਂ ਦੀ ਜ਼ਾਤੀ ਅੱਲ ਹੈ।
੨. ਰੰਘੜ ਸ਼ਬਦ ਵਧੇਰੇ ਕਰਕੇ ਮੁਸਲਮਾਨ ਰਾਜਪੂਤਾਂ ਲਈ ਹੀ ਵਰਤਿਆ ਜਾਂਦਾ ਹੈ।
੩. ਮੁਸਲਮਾਨ ਰਾਜਪੂਤ-ਰੰਘੜਾਂ ਦੀ ਸੰਤਾਨ ਰੰਘਰੇਟੇ ਅਰਥਾਤ ਰੰਘੜਾਂ ਦੇ ਬੇਟੇ ਅਖਵਾਈ।
੪. ਇਹਨਾਂ ਮੁਸਲਮਾਨ ਰਾਜਪੂਤ-ਰੰਘੜਾਂ ਦਾ ਪਿਛੋਕੜ ਅਗਨੀਕੁਲ ਰਾਜਪੂਤੀ ਛੱਤਰੀਆਂ ਨਾਲ ਤੇ ਫਿਰ ਖੋਖਰ ਤੇ ਗੱਖੜ ਰਾਜਪੂਤਾਂ ਨਾਲ ਮਿਲਦਾ ਹੈ ਅਤੇ ਦੂਜੇ ਪਾਸੇ ਮਜ਼੍ਹਬੀ ਸਿੱਖਾਂ ਦਾ ਪਿਛੋਕੜ ਵੀ ਗੱਖੜ ਰਾਜਪੂਤਾਂ ਨਾਲ ਮਿਲਦਾ ਹੈ। ਇਸ ਲਈ ਮਜ਼੍ਹਬੀ ਸਿੱਖ ਵੀ ਆਪਣੇ ਆਪ ਨੂੰ ਰੰਘਰੇਟੇ ਅਖਵਾਉਣ ਵਿਚ ਫ਼ਖ਼ਰ ਮਹਿਸੂਸ ਕਰਨ ਲੱਗੇ।

ਅਸ਼ੋਕ ਸਾਹਿਬ ਪੰਜਾਬ ਦੇ ਕੁਝ ਹਿੰਦੂ ਅਤੇ ਮੁਸਲਮਾਨਾਂ ਦੀ ਅੱਲ ਰੰਘੜ ਮੰਨਦੇ ਹਨ, ਪਰ ਇਹ ਅੱਲ ਤਾਂ ਨਹੀਂ ਹੈ, ਇਹ ਤਾਂ ਜਾਤ ਮੰਨੀ ਗਈ ਹੈ। (ਜੇ ਰੰਘਰੇਟੇ ਇਕ ਜਾਤ ਨਹੀਂ ਤਾਂ ਫਿਰ ਰੰਘਰੇਟਿਆਂ ਦੀ ਜਾਤ ਕੀ ਹੈ ?) ਅਬੈਸਟਨ ਅਨੁਸਾਰ ਰੰਘੜ ਹਿੰਦੂ ਵੀ ਹੁੰਦੇ ਹਨ ਅਤੇ ਮੁਸਲਮਾਨ ਵੀ। ਇਸ ਲਈ ਦੋ ਕੌਮਾਂ ਦੀ ਇਕੋ ਅੱਲ ਨਹੀਂ ਹੋ ਸਕਦੀ। ਕੋਈ ਇਕ ਅੱਲ ਇਕ ਸਮੁੱਚੀ ਜਾਤ ਦੀ ਵੀ ਨਹੀਂ ਹੋ ਸਕਦੀ। ਅੱਲ ਤਾਂ ਕਿਸੇ ਇਕ ਘਰਾਣੇ ਦੀ ਜਾਂ ਕਬੀਲੇ ਦੀ ਹੀ ਹੋ ਸਕਦੀ ਹੈ। ਵੱਖ ਵੱਖ ਦੋ ਕੌਮਾਂ ਦੀ ਇਕ ਅੱਲ ਨਹੀਂ ਹੋ ਸਕਦੀ। ਅੱਲ ਦਾ ਦੂਜਾ ਖ਼ਾਸਾ ਇਹ ਹੈ ਕਿ ਇਹ ਆਪਣੀ ਹੀ ਬਰਾਦਰੀ ਵੱਲੋਂ ਕਿਸੇ ਇਕ ਘਰਾਣੇ ਦੀ ਛੇੜ ਜਾਂ ਵਿਸ਼ੇਸ਼ ਪਹਿਚਾਣ ਵਜੋਂ ਸਥਾਪਤ ਕਰ ਦਿੱਤੀ ਜਾਂਦੀ ਹੈ। ਮੁਸਲਮਾਨ ਅਤੇ ਹਿੰਦੂ ਇਕ ਬਰਾਦਰੀ ਨਹੀਂ ਹਨ, ਇਸ ਲਈ ਦੋਵਾਂ ਦੀ ਇਕ ਅੱਲ ਨਹੀਂ ਪੈ ਸਕਦੀ ਸੀ। ਇਸ ਲਈ ਰੰਘੜ ਅੱਲ ਨਹੀਂ ਹੈ। ਇਕ ਹੋਰ ਵਿਚਾਰ ਕਰਨ ਵਾਲੀ ਗੱਲ ਹੈ ਕਿ ਜੇ ਰੰਘੜ ਅੱਲ ਨਹੀਂ, ਬਲਕਿ ਜਾਤ ਹੈ ਤਾਂ ਫਿਰ ਦੋ ਧਰਮਾਂ ਦੀ ਇਕ ਜਾਤ ਕਿਸ ਤਰ੍ਹਾਂ ਹੋ ਗਈ ?

ਇਹ ਇਸ ਤਰ੍ਹਾਂ ਹੋਇਆ ਕਿ ਜਿਨ੍ਹਾਂ ਮੁਸਲਮਾਨਾਂ ਨੇ 'ਦੀਨ ਇਲਾਹੀ' ਦੇ ਪ੍ਰਭਾਵ ਹੇਠ ਹਿੰਦੂ ਲੜਕੀਆਂ ਨਾਲ ਅਤੇ ਹਿੰਦੂ ਲੜਕਿਆਂ ਨੇ ਮੁਸਲਮਾਨ ਲੜਕੀਆਂ ਨਾਲ ਸ਼ਾਦੀ ਕਰ ਲਈ, ਅਕਬਰ ਤੋਂ ਬਾਅਦ ਜਹਾਂਗੀਰ ਕਾਲ ਵਿਚ ਮੁਸਲਮਾਨ ਪੁਜਾਰੀਆਂ ਨੇ ਬ੍ਰਾਹਮਣਿਕ ਪਰੰਪਰਾਵਾਂ ਦਾ ਅਨੁਸਾਰਣ ਕਰਦਿਆਂ ਹੋਇਆਂ ਮੁਸਲਮਾਨ ਪਿਉਆਂ ਅਤੇ ਹਿੰਦੂ ਮਾਤਾਵਾਂ ਦੀ ਸੰਤਾਨ ਨੂੰ ਰੰਘੜ ਕਿਹਾ, ਕਿਉਂਕਿ ਇਹੋ ਨਾਮ ਹਿੰਦੂ ਪੁਜਾਰੀਆਂ ਨੇ ਹਿੰਦੂ ਪਿਉਆਂ ਅਤੇ ਮੁਸਲਮਾਨ ਮਾਤਾਵਾਂ ਦੀ ਸੰਤਾਨ ਨੂੰ ਦਿੱਤਾ ਸੀ। ਕਿਉਂਕਿ ਇਸਲਾਮ ਤਾਂ ਮਨੁੱਖ ਨੂੰ ਮਨੁੱਖ ਨਾਲ ਜੋੜਨ ਵਿਚ ਵਿਸ਼ਵਾਸ ਰੱਖਦਾ ਹੈ, ਇਸ ਲਈ ਜਹਾਂਗੀਰ ਦੇ ਸ਼ਾਸਨ ਕਾਲ ਵਿਚ ਇਸਲਾਮ ਨੇ ਮੁਸਲਮਾਨ ਰੰਘੜਾਂ ਨੂੰ (ਮੁਸਲਮਾਨ ਪਿਉਆਂ ਦੀ ਹਿੰਦੂ ਮਾਤਾਵਾਂ ਤੋਂ ਔਲਾਦ) ਇਸਲਾਮਿਕ ਧਾਰਾ ਵਿਚ ਪ੍ਰਵਿਸ਼ਟ ਕਰ ਲਿਆ। ਇਸ ਲਈ ਮੁਸਲਮਾਨਾਂ ਵਿਚ ਰੰਘੜਾਂ ਦੀ ਸੰਤਾਨ ਰੰਘਰੇਟਾ ਨਹੀਂ ਹੋਏ। ਬ੍ਰਾਹਮਣਵਾਦ ਮਨੁੱਖਾਂ ਨੂੰ ਵੰਡਣ ਵਿਚ ਯਕੀਨ ਰੱਖਦਾ

ਹੈ। (ਜਿਸ ਕਰਕੇ ਸਮਾਜ ਵਿਚ ਬ੍ਰਾਹਮਣਵਾਦ ਦਾ ਭੈਅ ਛਾਇਆ ਰਹਿੰਦਾ ਹੈ) ਇਸ ਲਈ ਬ੍ਰਾਹਮਣਵਾਦ ਨੇ ਹਿੰਦੂ ਰੰਘੜਾਂ ਦੀ ਸੰਤਾਨ ਨੂੰ ਹੋਰ ਵੀ ਛੁਟਿਆਉਣ ਲਈ ਰੰਘਰੇਟਾ ਕਿਹਾ, ਪਰ ਇਸ ਤੋਂ ਅੱਗੇ ਰੰਘਰੇਟਿਆਂ ਜਾਂ ਰੰਘਰੇਟੜਿਆਂ ਨੂੰ ਛੁਟਿਆਉਣ ਦਾ ਮੌਕਾ ਬ੍ਰਾਹਮਣਵਾਦ ਨੂੰ ਨਹੀਂ ਮਿਲਿਆ ਕਿਉਂਕਿ ਇਸ ਤੋਂ ਬਾਅਦ ਸਮੁੱਚੇ ਰੰਘਰੇਟੇ ਜਾਂ ਰੰਘਰੇਟੜੇ ਹਿੰਦੂ ਧਰਮ ਨੂੰ ਅਲਵਿਦਾ ਕਹਿ ਕੇ ਸਿੱਖ ਧਰਮ ਵਿਚ ਸ਼ਾਮਲ ਹੋ ਗਏ ਸਨ, ਇਸ ਲਈ ਬ੍ਰਾਹਮਣਵਾਦ ਉਹਨਾਂ ਨੂੰ ਹੋਰ ਅਗੇਰੇ ਨਹੀਂ ਛੁਟਿਆ ਸਕਦਾ ਸੀ।

ਪ੍ਰੋ. ਹਰੀ ਰਾਮ ਗੁਪਤਾ ਜਿਨ੍ਹਾਂ ਦਾ 'ਸਿੱਖ ਇਤਿਹਾਸ' ਦੇ ਲਿਖਾਰੀ ਵਜੋਂ ਇਕ ਨਵੇਕਲਾ ਥਾਂ ਹੈ, ਰੰਘੜਾਂ ਬਾਰੇ ਇਸ ਤਰ੍ਹਾਂ ਲਿਖਦੇ ਹਨ:

> "ਰਾਜਪੂਤ ਮਾਵਾਂ ਅਤੇ ਮੁਸਲਮਾਨ ਪਿਉਆਂ ਦੀ ਅਸਲ ਉਲਾਦ ਨੂੰ ਰੰਘੜ ਕਹਿੰਦੇ ਹਨ। ਇਹ ਆਪਸ ਵਿਚ ਨਾਤੇ ਕਰਦੇ ਹਨ, ਪਰ ਜੇ ਰੰਘੜ ਆਪਣੀ ਜਾਤੋਂ ਬਾਹਰ ਵਿਆਹ ਕਰਨ ਤਾਂ ਉਹ ਘਟੀਆ ਦਰਜੇ ਦੇ ਰੰਘੜ ਕਹਾਉਂਦੇ ਹਨ। ਹਿੰਦੂ ਰੰਘੜ ਵੀ ਹੁੰਦੇ ਹਨ, ਜਿਹੜੇ ਰਾਜਪੂਤ ਪਿਉਆਂ ਅਤੇ ਮੁਸਲਮਾਨ ਮਾਵਾਂ ਦੀ ਅਸਲ ਉਲਾਦ ਹਨ ਅਤੇ ਇਹਨਾਂ ਵਿਚ ਵੀ ਘਟੀਆ ਦਰਜੇ ਦੇ ਰੰਘੜ ਵੀ ਹੁੰਦੇ ਹਨ।"
>
> *(ਫੁਟ ਨੋਟ, ਪੰਨਾ ੧੬੦, ਜਿਸ ਵਿਚ ਪੰਜਾਬ ਨੋਟਸ ਐਂਡ ਕੁਆਟੀਰੀਜ਼, ਮਈ ੧੮੮੪, ਸਫ਼ਾ ੯੦ ਦਾ ਹਵਾਲਾ ਦਿੱਤਾ ਗਿਆ ਹੈ)*

ਗੱਲ ਸਾਫ਼ ਹੋ ਜਾਂਦੀ ਹੈ ਕਿ ਰੰਘੜ ਅੱਲ ਨਹੀਂ ਹੈ, ਇਕ ਜਾਤ ਹੈ।

ਅਸ਼ੋਕ ਸਾਹਿਬ ਦਾ ਇਹ ਕਹਿਣਾ ਵੀ ਠੀਕ ਨਹੀਂ ਕਿ ਰੰਘੜ ਸ਼ਬਦ ਮੁਸਲਮਾਨ ਰਾਜਪੂਤਾਂ ਲਈ ਵੀ ਵਰਤਿਆ ਜਾਂਦਾ ਹੈ। ਅਬੈਸਟਨ ਅਤੇ ਪ੍ਰੋ. ਹਰੀ ਰਾਮ ਗੁਪਤਾ ਅਨੁਸਾਰ ਰੰਘੜ ਸ਼ਬਦ ਮੁਸਲਮਾਨ ਪਿਉਆਂ ਅਤੇ ਹਿੰਦੂ ਮਾਤਾਵਾਂ ਦੀ ਸੰਤਾਨ ਤੋਂ ਇਲਾਵਾ ਹਿੰਦੂ ਪਿਉਆਂ ਅਤੇ ਮੁਸਲਮਾਨ ਮਾਵਾਂ ਦੀ ਸੰਤਾਨ ਲਈ ਵੀ ਵਰਤਿਆ ਜਾਂਦਾ ਹੈ।

ਅਸ਼ੋਕ ਸਾਹਿਬ ਦਾ ਇਹ ਕਹਿਣਾ ਤਾਂ ਠੀਕ ਹੈ ਕਿ ਰੰਘਰੇਟਾ, ਰੰਘੜ ਦੇ ਬੇਟੇ ਨੂੰ ਕਿਹਾ ਜਾਂਦਾ ਹੈ, ਪਰ ਇਹ ਗੱਲ ਠੀਕ ਨਹੀਂ ਕਿ ਮੁਸਲਮਾਨ ਰੰਘੜਾਂ ਦੀਆਂ ਔਲਾਦਾਂ ਨੂੰ ਵੀ ਰੰਘਰੇਟਾ ਅਥਵਾ ਰੰਘਰੇਟੜਾ ਕਿਹਾ ਜਾਂਦਾ ਹੋਵੇ। ਇਹ ਨਾਮ ਹਿੰਦੂ ਰੰਘੜਾਂ ਦੀਆਂ ਹੀ ਅਗਲੀਆਂ ਅਤੇ ਅਗਲੇਰੀਆਂ ਸੰਤਾਨਾਂ ਨੂੰ ਦਿੱਤਾ ਗਿਆ ਸੀ। ਮੁਸਲਮਾਨਾਂ ਵਿਚ ਕੋਈ ਰੰਘਰੇਟਾ ਜਾਂ ਰੰਘਰੇਟੜਾ ਨਹੀਂ ਹੈ ਕਿਉਂਕਿ ਮੁਸਲਮਾਨ ਰੰਘੜਾਂ ਨੂੰ ਤਾਂ ਮੁਲਾਣਿਆਂ ਨੇ ਜਹਾਂਗੀਰ ਕਾਲ ਵਿਚ ਹੀ 'ਦੀਨ ਇਲਾਹੀ' ਵਿਚੋਂ ਕੱਢ ਕੇ ਇਸਲਾਮ ਵਿਚ ਦਾਖ਼ਲ ਕਰ ਲਿਆ ਸੀ, ਇਸ ਲਈ ਮੁਸਲਮਾਨਾਂ ਵਿਚ ਰੰਘੜਾਂ ਦੀਆਂ ਅਗਲੀਆਂ ਪੀਹੜੀਆਂ ਰੰਘਰੇਟੇ ਅਤੇ ਰੰਘਰੇਟੜੇ ਨਹੀਂ ਹੋਏ। ਇਸਲਾਮ ਵਿਚ ਜਾਣ ਤੋਂ ਬਾਅਦ ਤਾਂ ਮੁਸਲਮਾਨ ਰੰਘੜਾਂ ਦੀ ਸੰਤਾਨ ਵੀ ਰੰਘੜ ਹੀ ਰਹਿ ਗਈ। ਪਰ ਅਜਿਹੀ ਸਥਿਤੀ ਵੀ ਕਿਤੇ ਪੈਦਾ ਹੋ ਸਕਦੀ ਹੈ ਜਦੋਂ ਮੁਸਲਮਾਨਾਂ ਵਲੋਂ ਆਪਣੇ ਦੀਨ ਭਾਈਆਂ ਨੂੰ ਚਿੜ੍ਹਾਉਣ ਲਈ ਰੰਘਰੇਟਾ ਕਹਿ ਦਿੱਤਾ ਜਾਂਦਾ ਹੋਵੇ ਪਰ ਮੁਸਲਮਾਨਾਂ ਵਿਚ ਰੰਘਰੇਟਾ ਬਤੌਰ ਜਾਤ ਮੌਜੂਦ ਨਹੀਂ ਹੈ। ਉਹਨਾਂ ਨੂੰ ਬਤੌਰ ਰੰਘੜ ਮੁਸਲਮਾਨ ਮਾਨਤਾ ਪ੍ਰਾਪਤ ਹੈ।

ਅਸ਼ੋਕ ਸਾਹਿਬ ਦਾ ਇਹ ਮੱਤ ਵੀ ਠੀਕ ਨਹੀਂ ਕਿ ਮੁਸਲਮਾਨ-ਰੰਘੜ ਅਤੇ ਹਿੰਦੂ-ਰੰਘੜ ਇਕ ਹੀ ਮੂਲ ਦੇ ਹਨ, ਅਰਥਾਤ ਦੋਵੇਂ ਅਗਨੀ ਕੁਲ ਰਾਜਪੂਤ ਹਨ। ਇਹ ਤਾਂ ਉਸ ਹਾਲਤ ਵਿਚ ਹੀ ਸੰਭਵ ਹੋ ਸਕਦਾ ਹੈ ਜੇ ਕੁਝ ਰਾਜਪੂਤ ਪਹਿਲਾਂ ਮੁਸਲਮਾਨ ਬਣ ਗਏ ਹੋਣ ਅਤੇ ਫਿਰ ਕਿਸੇ ਵੇਲੇ ਉਹਨਾਂ 'ਦੀਨ ਇਲਾਹੀ' ਕਬੂਲ ਕਰ ਲਿਆ ਹੋਵੇ ਅਤੇ ਦੂਜੇ ਪਾਸੇ ਉਸੇ ਕੁਲ ਦੇ ਰਾਜਪੂਤਾਂ ਨੇ ਰਾਜਪੂਤ ਹੁੰਦਿਆਂ ਹੋਇਆਂ ਹੀ 'ਦੀਨ ਇਲਾਹੀ' ਕਬੂਲ ਕਰ ਲਿਆ ਹੋਵੇ ਅਤੇ ਬਾਅਦ ਵਿਚ

ਦੋਵੇਂ ਧਰਮਾਂ ਦੇ 'ਦੀਨ ਇਲਾਹੀ' ਦੇ ਅਨੁਯਾਈ ਰੰਘੜ ਹੋ ਗਏ ਹੋਣ, ਪਰ ਇਹ ਕਿ ਕੇਵਲ ਰਾਜਪੂਤ ਮੂਲ ਦੇ ਲੋਕ ਹੀ ਰੰਘੜ ਅਖਵਾਏ, ਦੇ ਵਿਚਾਰ ਨਾਲ ਵੀ ਮੈਂ ਸਹਿਮਤ ਨਹੀਂ ਹਾਂ। ਰੰਘਰੇਟੇ, ਰਾਜਪੂਤ ਮੂਲ ਦੇ ਲੋਕ ਵੀ ਹਨ, ਬ੍ਰਾਹਮਣ ਮੂਲ ਦੇ ਲੋਕ ਵੀ ਹਨ ਅਤੇ ਖੱਤਰੀ ਮੂਲ ਦੇ ਲੋਕਾਂ ਤੋਂ ਇਲਾਵਾ ਹੋਰ ਵੀ ਕਈ ਜਾਤਾਂ ਦੇ ਲੋਕਾਂ ਦੀਆਂ ਗੋਤਾਂ ਰੰਘਰੇਟਿਆਂ ਵਿਚ ਮੌਜੂਦ ਹਨ, ਹਾਂ ਸ਼ੂਦਰ ਮੂਲ ਵਿਚੋਂ ਕੋਈ ਵਿਰਲਾ ਰੰਘਰੇਟਾ ਹੀ ਸੰਭਵ ਹੋ ਸਕਦਾ ਹੈ ਜਿਸ ਸਬੰਧੀ ਪਿੱਛੇ ਵਿਚਾਰ ਕੀਤਾ ਜਾ ਚੁੱਕਾ ਹੈ।

ਰੰਘਰੇਟਾ ਕੋਈ ਫ਼ਖ਼ਰ ਵਾਲੀ ਸੰਗਿਆ ਨਹੀਂ ਹੈ, ਜਿਵੇਂ ਕਿ ਅਸ਼ੋਕ ਸਾਹਿਬ ਨੇ ਕਿਹਾ ਹੈ, ਕਿਉਂਕਿ ਰੰਘੜਾਂ ਨੂੰ ਖ਼ਾਸ ਕਰਕੇ ਅਤੇ ਗੁਰੂ ਅਰਜਨ ਦੇਵ ਸਾਹਿਬ ਕਾਲ ਤੋਂ ਪਹਿਲਾਂ ਦੇ ਰੰਘਰੇਟਿਆਂ ਨੂੰ ਆਮ ਕਰਕੇ ਤ੍ਰਿਸਕਾਰ ਦੀ ਨਜ਼ਰ ਨਾਲ ਵੇਖਿਆ ਜਾਂਦਾ ਸੀ। ਇਸ ਲਈ ਉਸ ਵਕਤ ਰੰਘਰੇਟਾ ਅਖਵਾਉਣ ਵਿਚ ਕੋਈ ਫ਼ਖ਼ਰ ਵਾਲੀ ਗੱਲ ਨਹੀਂ ਸੀ। ਹਾਂ, ਗੁਰੂ ਗੋਬਿੰਦ ਸਿੰਘ ਸਾਹਿਬ ਦੇ ਪੰਜਵੇਂ ਪੁੱਤਰ 'ਰੰਘਰੇਟੇ ਗੁਰੂ ਕੇ ਬੇਟੇ' ਬਣ ਜਾਣ ਤੋਂ ਬਾਅਦ ਤਾਂ ਰੰਘਰੇਟਾ ਬੜਾ ਫ਼ਖ਼ਰ-ਭਰਿਆ ਸ਼ਬਦ ਹੋ ਹੀ ਗਿਆ ਸੀ।

ਅਸ਼ੋਕ ਸਾਹਿਬ ਮਜ਼੍ਹਬੀ ਸਿੱਖਾਂ ਦੇ ਮੂਲ ਬਾਰੇ ਇੰਜ ਲਿਖਦੇ ਹਨ:

"ਇਸ ਲਈ ਪੰਜਾਬ ਅਤੇ ਹਿੰਦੁਸਤਾਨ ਦੇ ਇਸ ਜਾਤੀ ਪਰਿਵਰਤਨ ਨੂੰ ਅੱਖੋਂ ਉਹਲੇ ਰੱਖ ਕੇ ਇਹ ਦਾਅਵਾ ਕਰਨਾ ਕਿ ਧਾਣਕ (ਅਸ਼ੋਕ ਸਾਹਿਬ ਧਾਣਕਾਂ ਨੂੰ ਮਜ਼੍ਹਬੀ ਸਿੱਖਾਂ ਦਾ ਮੂਲ ਦੱਸਦੇ ਹਨ) ਮਜ਼੍ਹਬੀ ਜਾਂ ਰੰਘਰੇਟੇ ਲੋਕ, ਰਾਜਪੂਤਾਂ ਤੇ ਖੱਤਰੀਆਂ ਜਾਂ ਹੋਰ ਜਾਤਾਂ ਦੇ ਮੁਕਾਬਲੇ 'ਤੇ ਨੀਵੇਂ ਹਨ, ਇਹ ਇਕ ਪਾਸੜ ਜਿਹੀ ਦਲੀਲ, ਕਿਸੇ ਪਹਿਲੂ ਤੋਂ ਵੀ ਮੰਨਣ ਯੋਗ ਨਹੀਂ ਕਹੀ ਜਾ ਸਕਦੀ।"

*(ਮਜ਼੍ਹਬੀ ਸਿੱਖਾਂ ਦਾ ਇਤਿਹਾਸ, ਪੰਨਾ ੧੧੯)*

ਮੈਂ ਅਸ਼ੋਕ ਸਾਹਿਬ ਦੀ ਇਸ ਦਲੀਲ ਨਾਲ ਸਹਿਮਤ ਹਾਂ, ਇਸ ਕਰਕੇ ਨਹੀਂ ਕਿ ਉਹਨਾਂ ਅਨੁਸਾਰ ਰੰਘਰੇਟੇ ਧਾਣਕ ਮੂਲ ਦੇ ਹਨ ਬਲਕਿ ਇਸ ਕਰਕੇ ਸਹਿਮਤ ਹਾਂ ਕਿ ਰੰਘਰੇਟੇ ਰਾਜਪੂਤਾਂ ਵਿਚੋਂ ਹਨ, ਬ੍ਰਾਹਮਣਾਂ ਵਿਚੋਂ ਹਨ, ਖੱਤਰੀਆਂ ਵਿਚੋਂ ਹਨ, ਪਠਾਣਾਂ ਵਿਚੋਂ ਹਨ ਅਤੇ ਭਾਵੜਿਆਂ ਵਿਚੋਂ ਹਨ ਅਤੇ ਕਈ ਹੋਰ ਜਾਤਾਂ ਵਿਚੋਂ ਵੀ ਹਨ।

ਸ. ਕਰਮ ਸਿੰਘ ਹਿਸਟੋਰੀਅਨ ਲਿਖਦੇ ਹਨ:

"ਮਜ਼੍ਹਬੀ ਸਿੱਖਾਂ ਅਤੇ ਰਾਜਪੂਤਾਂ ਦੇ ਬਹੁਤ ਸਾਰੇ ਗੋਤ ਆਪਸ ਵਿਚ ਮਿਲਦੇ ਜੁਲਦੇ ਨਜ਼ਰ ਆਉਂਦੇ ਹਨ। ਦਰਅਸਲ ਰਾਜਪੂਤ ਵਰਣ-ਸ਼ੰਕਰ ਜਾਤੀ ਦੇ ਜੰਮ-ਪਲ ਹਨ, ਛੱਤ੍ਰੀ ਨਹੀਂ, ਕਿਉਂਕਿ ਛੱਤ੍ਰੀ ਤਾਂ ਪਹਿਲਾਂ ਹੀ ਪਰਸਰਾਮ ਅਵਤਾਰ ਨੇ ਆਪਣੇ ਪਿਤਾ (ਪਿਤਾ ਜਮ ਦਗਨਿ ਦੀ ਮੌਤ ਦਾ ਬਦਲਾ ਲੈਣ ਲਈ ਪਰਸਰਾਮ ਨੇ ਸਾਰੇ ਖੱਤਰੀਆਂ ਨੂੰ ਮਾਰ ਦਿੱਤਾ ਸੀ ਕਿਉਂਕਿ ਹੈਹਯ ਵੰਸ਼ ਦੇ ਖੱਤਰੀ ਰਾਜੇ ਸਹੰਸਰ ਬਾਹੂ ਨੇ ਜਮ ਦਗਨਿ ਨੂੰ ਮਾਰ ਦਿੱਤਾ ਸੀ ਅਤੇ ਉਸ ਕੋਲੋਂ ਕਪਿਲਾ ਗਊ ਖੋਹ ਲਈ ਸੀ) ਦੀ ਹੱਤਿਆ ਦਾ ਬਦਲਾ ਲੈਣ ਲਈ ਲਗਾਤਾਰ ਕਈ ਜ਼ਬਰਦਸਤ ਚੜ੍ਹਾਈਆਂ ਕਰ ਕੇ ਤਹਿ-ਤੇਗ਼ ਕਰ ਦਿੱਤੇ ਸਨ। ਪਿੱਛੋਂ ਪੈਦਾ ਹੋਏ ਅਗਨੀ ਕੁਲ ਦੇ ਰਾਜਪੂਤਾਂ ਨੂੰ, ਜੋ ਕਿ ਬ੍ਰਾਹਮਣਾਂ ਨੇ ਆਬੂ ਪ੍ਰਬਤ ਉੱਤੇ ਯੱਗ ਕਰ ਕੇ, ਯੱਗ ਦੀ ਅੱਗ ਨਾਲ ਤਪਾ ਕੇ ਕੱਢੇ ਸਨ, ਕਿਸੇ ਹੀਲੇ ਵੀ ਸ਼ੁੱਧ ਛੱਤਰੀ ਕਰਾਰ ਨਹੀਂ ਦਿੱਤੇ ਜਾ ਸਕਦੇ। ਮਜ਼੍ਹਬੀ ਸਿੱਖ ਤੇ ਜੱਟ ਦੋਵੇਂ ਬ੍ਰਾਹਮਣਾਂ ਦੀ ਇਸ ਜ਼ਦ ਤੋਂ ਬਾਹਰ ਹੋਣ ਕਰਕੇ ਉੱਕੇ ਹੀ ਇਸ ਜਾਤੀ ਝਮੇਲੇ ਤੋਂ ਸੁਤੰਤਰ ਹਨ।"

ਸ. ਕਰਮ ਸਿੰਘ ਹਿਸਟੋਰੀਅਨ ਦਾ ਵਿਚਾਰ ਹੈ ਕਿ ਜੋ ਪਰਸਰਾਮ ਨੇ ਮੁਕਾਏ ਸਨ, ਉਹ ਛੱਤਰੀ ਸਨ। ਪਰ ਅਨੇਕਾਂ ਵਿਦਵਾਨਾਂ ਦਾ ਵਿਚਾਰ ਹੈ ਕਿ ਜੋ ਪਰਸਰਾਮ ਨੇ ਮੁਕਾਏ ਹਨ, ਉਹ ਛੱਤਰੀ

ਨਹੀਂ ਸਨ ਬਲਕਿ ਕਸ਼ੱਤਰੀ ਸਨ। ਜਦੋਂ ਪਰਸਰਾਮ ਦਾ ਮਨ ਸਾਰੇ ਕਸ਼ੱਤਰੀਆਂ ਨੂੰ ਮਾਰ ਕੇ ਵੀ ਸ਼ਾਂਤ ਨਾ ਹੋਇਆ ਤਾਂ ਉਸ ਨੇ ਗਰਭਵਤੀ ਕਸ਼ੱਤਰਾਣੀਆਂ ਦੇ ਗਰਭ ਵਿਚਲੇ ਬੱਚਿਆਂ ਨੂੰ ਵੀ ਮਾਰ ਦੇਣ ਦੀ ਯੋਜਨਾ ਬਣਾਈ। ਪਰ ਇਹ ਕਸ਼ੱਤਰਾਣੀਆਂ ਨੱਸ ਕੇ ਕੁਰੂਕਸ਼ੇਤਰ ਦੇ ਸਰਸੂਤ ਬ੍ਰਾਹਮਣਾਂ ਦੀ ਸ਼ਰਨ ਵਿਚ ਆ ਗਈਆਂ। ਜਦੋਂ ਪਰਸਰਾਮ ਨੇ ਸਰਸੂਤਾਂ ਕੋਲੋਂ ਇਹਨਾਂ ਕਸ਼ੱਤਰਾਣੀਆਂ ਦੀ ਮੰਗ ਕੀਤੀ ਤਾਂ ਸਰਸੂਤਾਂ ਨੇ ਕਹਿ ਦਿੱਤਾ ਕਿ ਜੋ ਸਾਡੇ ਪਾਸ ਹਨ, ਇਹ ਤਾਂ ਸਾਡੀਆਂ ਬੇਟੀਆਂ ਹਨ, ਕਸ਼ੱਤਰਾਣੀਆਂ ਨਹੀਂ। ਪਰਸ ਰਾਮ ਨੇ ਉਹਨਾਂ ਦੀ ਪ੍ਰੀਖਿਆ ਲੈਣ ਵਾਸਤੇ ਉਹਨਾਂ ਨੂੰ ਕਿਹਾ ਕਿ ਜੇ ਇਹ ਤੁਹਾਡੀਆਂ ਬੇਟੀਆਂ ਹਨ ਤਾਂ ਇਹਨਾਂ ਦੇ ਹੱਥੋਂ ਕੱਚਾ ਭੋਜਨ ਖਾ ਕੇ ਵਿਖਾਓ। ਸਰਸੂਤਾਂ ਲਈ ਇਹੋ ਅਗਨੀ ਪ੍ਰੀਖਿਆ ਸੀ, ਜੇ ਉਹ ਭੋਜਨ ਨਹੀਂ ਖਾਂਦੇ ਤਾਂ ਸ਼ਰਨ ਆਈਆਂ ਗਰਭਵਤੀਆਂ ਦੀ ਉਲਾਦ ਮਾਰੀ ਜਾਂਦੀ ਸੀ ਅਤੇ ਫਿਰ ਸਰਸੂਤ ਵੀ ਝੂਠੇ ਸਾਬਤ ਹੋ ਜਾਂਦੇ ਸਨ, ਜਿਸ ਕਰਕੇ ਉਹਨਾਂ ਨੂੰ ਦੇਸ ਨਿਕਾਲਾ ਵੀ ਮਿਲ ਸਕਦਾ ਸੀ ਅਤੇ ਉਹਨਾਂ ਦਾ ਹੁੱਕਾ ਪਾਣੀ ਬੰਦ ਕਰ ਕੇ, ਉਹਨਾਂ ਨੂੰ ਚੂਹੜੇ ਵੀ ਗਰਦਾਨਿਆ ਜਾ ਸਕਦਾ ਸੀ ਅਤੇ ਜੇ ਉਹ ਕਸ਼ੱਤਰਾਣੀਆਂ ਦੇ ਹੱਥੋਂ ਕੱਚਾ ਭੋਜਨ ਖਾ ਲੈਂਦੇ ਹਨ ਤਾਂ ਫਿਰ ਅਸਲੀਅਤ ਦਾ ਪਤਾ ਲੱਗ ਜਾਣ ਤੋਂ ਬਾਅਦ ਉਹਨਾਂ ਆਪਣੇ ਪਦ ਤੋਂ ਆਪੇ ਹੇਠਾਂ ਗਿਰ ਜਾਣਾ ਸੀ। ਇਸ ਸਖ਼ਤ ਅਗਨੀ ਪ੍ਰੀਖਿਆ ਵਿਚ ਸਰਸੂਤਾਂ ਨੇ ਕਸ਼ੱਤਰਾਣੀਆਂ ਦੇ ਹੱਥੋਂ ਕੱਚਾ ਭੋਜਨ ਖਾਣਾ ਹੀ ਬਿਹਤਰ ਸਮਝਿਆ (ਸਰਸੂਤ ਆਪਣੀ ਬੇਟੀ ਤੋਂ ਇਲਾਵਾ ਕਿਸੇ ਹੋਰ ਜਾਤ ਦੀ ਇਸਤਰੀ ਦੇ ਹੱਥੋਂ ਕੱਚਾ ਭੋਜਨ ਨਹੀਂ ਖਾਂਦੇ ਸਨ)। ਸਰਸੂਤਾਂ ਨੇ ਕਸ਼ੱਤਰਾਣੀਆਂ ਦੇ ਹੱਥੋਂ ਕੱਚਾ ਭੋਜਨ ਛਕ ਲਿਆ ਅਤੇ ਪਰਸ ਰਾਮ ਨੇ ਉਹਨਾਂ ਕਸ਼ੱਤਰਾਣੀਆਂ ਨੂੰ ਸਰਸੂਤਾਂ ਦੀਆਂ ਬੇਟੀਆਂ ਜਾਣ ਕੇ ਛੱਡ ਦਿੱਤਾ। ਇਹਨਾਂ ਗਰਭਵਤੀਆਂ ਦੀ ਸੰਤਾਨ ਸਰਸੂਤਾਂ ਦੀ ਛਤ੍ਰ-ਛਾਇਆ ਕਰ ਕੇ ਬਚੀ ਸੀ। ਇਸ ਲਈ ਹੁਣ ਇਹ ਕਸ਼ੱਤਰੀ ਨਹੀਂ ਰਹਿ ਗਏ ਸਨ, ਸਰਸੂਤਾਂ ਦੀ ਛਤ੍ਰ ਹੇਠ ਪੈਦਾ ਹੋਣ ਕਰਕੇ ਛੱਤ੍ਰੀ ਹੋ ਗਏ। ਦੂਜਾ ਇਹਨਾਂ ਦੀ ਪੁਰਾਣੀ ਵੰਸ਼ ਦੇ ਨਾਮ ਵਿਚ ਤਬਦੀਲੀ ਕਰਨੀ ਵੀ ਜ਼ਰੂਰੀ ਹੋ ਗਈ ਸੀ, ਕਿਉਂਕਿ ਜੇ ਉਹਨਾਂ ਨੂੰ ਹੁਣ ਵੀ ਕਸ਼ੱਤਰੀ ਹੀ ਕਿਹਾ ਜਾਂਦਾ ਤਾਂ ਫਿਰ ਪਰਸ ਰਾਮ ਨੇ ਇਹ ਕਹਿਣਾ ਸੀ ਕਿ ਉਸ ਦੇ ਬ੍ਰਾਹਮਣ ਭਾਈਆਂ ਨੇ ਉਸ ਨਾਲ ਦਗ਼ਾ ਕੀਤਾ ਹੈ। ਇਸ ਲਈ ਉਹ ਸਾਰੀਆਂ ਕਸ਼ੱਤਰੀ ਗਰਭਵਤੀਆਂ ਦੀ ਸੰਤਾਨਾਂ, ਜੋ ਸਰਸੂਤਾਂ ਦੇ ਛੱਤਰ ਹੇਠ ਪੈਦਾ ਹੋਈਆਂ, ਕਸ਼ੱਤਰੀ ਨਾ ਰਹਿ ਕੇ ਛੱਤ੍ਰੀ ਹੋ ਗਈਆਂ। ਬ੍ਰਾਹਮਣਿਕ ਵਿਵੱਸਥਾਵਾਂ ਵਿਚ ਧਰਮ ਦੀ ਰੱਖਿਆ ਕਰਨ ਦਾ ਕਰਤਵ ਕਸ਼ੱਤਰੀਆਂ ਦਾ ਹੈ, ਪਰੰਤੂ ਪਰਸ ਰਾਮ ਦੀ ਨਜ਼ਰ ਵਿਚ ਸਾਰੇ ਕਸ਼ੱਤਰੀ ਮਰ ਚੁੱਕੇ ਸਨ, ਇਸ ਲਈ ਹੁਣ ਧਰਮ-ਰੱਖਿਆ ਦਾ ਕੰਮ ਕਿਸ ਦੇ ਜ਼ਿੰਮੇ ਲਾਇਆ ਜਾਂਦਾ ? ਇਸ ਲਈ ਸਰਸੂਤਾਂ ਨੇ ਇਹਨਾਂ ਛੱਤ੍ਰੀਆਂ ਨੂੰ ਹੀ ਆਬੂ-ਪਰਬਤ 'ਤੇ ਲਿਜਾ ਕੇ ਇਕ ਹਵਨ ਤੋਂ ਬਾਅਦ ਅਗਨੀ-ਕੁਲ ਰਾਜਪੂਤ ਘੋਸ਼ਿਤ ਕਰ ਕੇ ਤਲਵਾਰ ਇਹਨਾਂ ਦੇ ਹੱਥ ਫੜਾ ਦਿੱਤੀ। ਇਹਨਾਂ ਵਿਚੋਂ ਜਿਨ੍ਹਾਂ ਨੇ ਤਲਵਾਰ ਦੇ ਜ਼ੋਰ ਨਾਲ ਰਾਜ ਸਥਾਪਤ ਕਰ ਲਏ, ਉਹ ਰਾਜਪੂਤ ਹੋ ਗਏ ਅਤੇ ਜੋ ਰਾਜ ਸਥਾਪਤ ਨਾ ਕਰ ਸਕੇ ਛੱਤ੍ਰੀ ਰਹਿ ਗਏ। ਇਹੋ ਛੱਤ੍ਰੀ ਜਦੋਂ ਪੰਜਾਬ ਵੱਲ ਆਏ ਤਾਂ ਖੱਤਰੀ ਅਖਵਾਏ, ਜਦੋਂ ਕਿ ਯੂ.ਪੀ., ਰਾਜਸਥਾਨ, ਮੱਧ ਪ੍ਰਦੇਸ਼ ਵਿਚ ਛੱਤ੍ਰੀ ਅਖਵਾਏ। ਅਗਨੀ ਪ੍ਰੀਖਿਆ ਸਰਸੂਤਾਂ ਦੀ ਹੋਈ ਪਰ ਪੈਦਾ ਹੋ ਗਏ ਅਗਨੀ-ਕੁਲ ਰਾਜਪੂਤ।

ਅਸ਼ੋਕ ਸਾਹਿਬ ਨੇ ਇਕ ਲੋਕ ਅਖਾਣ ਦਾ ਹਵਾਲਾ ਦੇ ਕੇ :

"ਰਾਮ ਜਾਤ ਰੰਘਰੇਟੜੇ, ਕ੍ਰਿਸ਼ਨ ਜਾਤ ਅਹੀਰ।
ਬ੍ਰਹਮਾ ਜਾਤ ਘੁਮਾਰ ਹੈ, ਸ਼ਿਵ ਦੀ ਜਾਤ ਫ਼ਕੀਰ।"

ਲਿਖਿਆ ਹੈ :

"ਮੁਸਲਮਾਨ ਤੇ ਮੁਗਲੇਈ ਕਾਲ ਵਿਚ ਰਾਜਪੂਤ ਆਮ ਤੌਰ 'ਤੇ ਰੰਘੜ ਨਾਂ ਨਾਲ ਮਸ਼ਹੂਰ

ਸਨ ਅਤੇ ਉਹਨਾਂ ਦੇ ਪੁੱਤਰ ਰੰਘਰੇਟੇ ਅਰਥਾਤ ਰੰਘੜਾਂ (ਰਾਜਪੂਤਾਂ) ਦੇ ਬੇਟੇ। ਰੰਘਰੇਟੇ ਭਗਵਾਨ ਰਾਮ ਨੂੰ ਇਸ਼ਟ ਅਥਵਾ ਪੂਜਨੀਕ ਦੇਵਤਾ ਸਮਝਦੇ ਸਨ, ਜਿਸ ਕਾਰਨ ਉਹ ਭਗਵਾਨ ਰਾਮ ਨੂੰ ਆਪਣੀ ਜਾਤ ਬਰਾਦਰੀ ਨਾਲ ਸੰਬੰਧਤ ਹੋਣ ਕਰਕੇ ਰੰਘਰੇਟਾ ਹੀ ਮੰਨਦੇ ਹਨ।"

ਅਸ਼ੋਕ ਸਾਹਿਬ ਜਾਣੇ-ਅਣਜਾਣੇ ਬਹੁਤ ਵੱਡੀ ਗੁੰਝਲ ਖੋਲ੍ਹਦੇ ਲੱਗਦੇ ਪ੍ਰਤੀਤ ਹੁੰਦੇ ਹਨ। ਉਹਨਾਂ ਦਾ ਇਹ ਕਹਿਣਾ ਬਿਲਕੁਲ ਦਰੁਸਤ ਹੈ ਕਿ ਰਾਜਪੂਤਾਂ ਨੂੰ ਮੁਸਲਮਾਨ ਤੇ ਮੁਗਲੋਈ ਕਾਲ ਵਿਚ ਹੀ ਰੰਘੜ ਕਿਹਾ ਜਾਣਾ ਸ਼ੁਰੂ ਹੋਇਆ ਸੀ ਅਤੇ ਬਾਅਦ ਵਿਚ ਉਹਨਾਂ ਦੀ ਉਲਾਦ ਨੂੰ ਰੰਘਰੇਟੇ ਅਤੇ ਫਿਰ ਰੰਘਰੇਟਿਆਂ ਦੀ ਸੰਤਾਨ ਨੂੰ ਰੰਘਰੇਟੜੇ ਕਿਹਾ ਜਾਣ ਲੱਗਾ ਸੀ। ਪਰ ਜਾਪਦਾ ਹੈ ਕਿ ਉਹਨਾਂ ਦੀ ਵਿਸ਼ੇ 'ਤੇ ਪਕੜ ਢਿੱਲੀ ਪੈ ਗਈ ਹੈ। ਜੇ ਰਾਜਪੂਤ ਨੂੰ ਰੰਘੜ ਕਿਹਾ ਜਾਂਦਾ ਸੀ ਤਾਂ ਉਹਨਾਂ ਦੀਆਂ ਅਗਲੀਆਂ ਸੰਤਾਨਾਂ ਵੀ ਰਾਜਪੂਤ ਹੋਣ ਕਰਕੇ ਰੰਘੜ ਹੀ ਹੋਣੀਆਂ ਚਾਹੀਦੀਆਂ ਸਨ। ਫਿਰ ਉਹਨਾਂ ਨੂੰ ਰੰਘਰੇਟੜੇ ਕਿਉਂ ਕਿਹਾ ਜਾਣ ਲੱਗ ਪਿਆ। ਜਾਪਦਾ ਹੈ ਅਸ਼ੋਕ ਸਾਹਿਬ ਵਿਸ਼ੇ ਦੀ ਤਹਿ ਤਕ ਨਹੀਂ ਗਏ। ਇਸ ਦਾ ਕਾਰਨ ਹੈ, ਬ੍ਰਾਹਮਣਵਾਦ ਵੱਲੋਂ ਅਕਬਰ ਦੇ ਚਲਾਏ ਹੋਏ ਧਰਮ 'ਦੀਨ ਇਲਾਹੀ' ਅਤੇ ਉਸ ਦੇ ਅਨੁਯਾਈਆਂ ਪ੍ਰਤੀ ਨਫ਼ਰਤ। ਇਸੇ ਨਫ਼ਰਤ ਕਾਰਨ ਹੀ ਬ੍ਰਾਹਮਣਵਾਦ ਨੇ 'ਦੀਨ ਇਲਾਹੀ' ਕਬੂਲਣ ਤੋਂ ਬਾਅਦ ਮੁਸਲਿਮ ਲੜਕੀਆਂ ਨਾਲ ਸ਼ਾਦੀ ਕਰਨ ਵਾਲੇ ਰਾਜਪੂਤ ਧਿਉਆਂ ਦੀ ਸੰਤਾਨ ਨੂੰ ਰੰਘੜ ਕਿਹਾ ਅਤੇ ਫਿਰ ਉਹਨਾਂ ਦੀ ਅਗਲੀ ਸੰਤਾਨ ਨੂੰ ਰੰਘਰੇਟੇ ਅਤੇ ਉਸ ਤੋਂ ਅਗਲੀ ਸੰਤਾਨ ਨੂੰ ਰੰਘਰੇਟੜੇ ਕਿਹਾ। ਇਹ ਤਾਂ ਠੀਕ ਹੈ ਕਿ ਰਾਜਪੂਤਾਂ ਨੂੰ ਰੰਘੜ ਕਹਿਣਾ ਮੁਗਲੋਈ ਕਾਲ ਵਿਚ ਸ਼ੁਰੂ ਹੋਇਆ, ਪਰ ਸਾਰੇ ਰਾਜਪੂਤਾਂ ਨੂੰ ਤਾਂ ਰੰਘੜ ਨਹੀਂ ਕਿਹਾ ਜਾਂਦਾ ਸੀ। ਮੁਸਲਮਾਨ ਰੰਘੜਾਂ (ਹਿੰਦੂ ਮਾਂ ਦੀ ਮੁਸਲਮਾਨ ਪਿਤਾ ਤੋਂ ਉਲਾਦ) ਦੀ ਸੰਤਾਨ ਨੂੰ ਮੁਸਲਮਾਨਾਂ ਨੇ ਰੰਘਰੇਟੇ ਇਸ ਲਈ ਨਹੀਂ ਕਿਹਾ, ਕਿਉਂਕਿ ਮੁਸਲਮਾਨਾਂ ਨੇ ਮੁਸਲਿਮ ਰੰਘੜਾਂ ਨੂੰ ਜਹਾਂਗੀਰ ਕਾਲ ਵਿਚ ਫਿਰ ਤੋਂ ਇਸਲਾਮ ਵਿਚ ਸ਼ਾਮਲ ਕਰ ਲਿਆ ਸੀ।

ਅਸ਼ੋਕ ਸਾਹਿਬ ਵੱਲੋਂ ਅੰਕਿਤ ਅਖਾਣ, ਇਸ ਕਰਕੇ ਠੀਕ ਹੈ, ਕਿਉਂਕਿ ਰੰਘਰੇਟਿਆਂ ਦਾ ਮੁੱਖ ਮੂਲ ਰਾਜਪੂਤ ਤੇ ਖੱਤਰੀਆਂ ਵਿਚੋਂ ਹੈ ਅਤੇ ਇਹ ਦੋਵੇਂ ਜਾਤਾਂ ਰਾਮ-ਜਾਤਾਂ ਹਨ ਯਾਨੀ ਕਸ਼ੱਤਰੀ ਮੂਲ ਦੀਆਂ ਹਨ। ਇਸ ਲਈ ਸਿੱਖ ਧਰਮ ਵਿਚ ਪ੍ਰਵੇਸ਼ ਕਰਨ ਤੋਂ ਪਹਿਲਾਂ ਰੰਘਰੇਟਿਆਂ ਦਾ ਦੇਵਤਾ ਰਾਮ ਹੀ ਸੀ। ਜਦੋਂ ਰੰਘਰੇਟੇ ਅਤੇ ਰੰਘਰੇਟੜੇ ਗੁਰੂ-ਘਰ ਨਾਲ ਜੁੜ ਗਏ ਤਾਂ ਇਹਨਾਂ ਦਾ ਇਸ਼ਟ ਗੁਰੂ ਨਾਨਕ ਹੋ ਗਿਆ, ਗੁਰੂ ਗੋਬਿੰਦ ਸਿੰਘ ਹੋ ਗਿਆ।

ਅਸ਼ੋਕ ਸਾਹਿਬ ਲਿਖਦੇ ਹਨ :

"ਪੁਰਾਤਨ ਜਨ-ਸਰੋਤ ਦੇ ਅਨੁਸਾਰ ਕਈ ਸੱਜਣਾਂ ਦਾ ਵਿਚਾਰ ਹੈ ਕਿ ਇਹ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਦੀ ਕਾਰ-ਸੇਵਾ ਤੇ ਗੁਰੂ ਨਾਨਕ ਨਗਰੀ ਰਾਮਦਾਸਪੁਰ (ਅੰਮ੍ਰਿਤਸਰ) ਦੀ ਆਬਾਦੀ ਸਮੇਂ ਵੀ ਗੁਰੂ-ਘਰ ਨਾਲ ਗਹਿਰਾ ਸੰਪਰਕ ਰੱਖਦੇ ਰਹੇ ਸਨ, ਪਰ ਇਸ ਬਾਰੇ 'ਗੁਰਬਿਲਾਸ ਪਾਤਿਸ਼ਾਹੀ ੬', 'ਗੁਰ ਪ੍ਰਤਾਪ ਸੂਰਜ' ਤੇ 'ਸ੍ਰੀ ਪੰਥ ਪ੍ਰਕਾਸ਼' ਜਾਂ 'ਇਤਿਹਾਸ ਗੁਰੂ ਖ਼ਾਲਸਾ' ਵਿਚੋਂ ਕੋਈ ਪੁਸ਼ਟ ਪ੍ਰਮਾਣ ਨਹੀਂ ਮਿਲਿਆ।"

ਗੁਰੂ ਰਾਮਦਾਸ ਸਾਹਿਬ ਵੇਲੇ ਤਾਂ ਅਕਬਰ ਦਾ ਰਾਜ ਸੀ ਅਤੇ ਉਹ ਸਾਰੇ ਰਾਜਪੂਤ, ਖੱਤਰੀ, ਬ੍ਰਾਹਮਣ ਆਦਿ ਜਿਨ੍ਹਾਂ ਦੀ ਸੰਤਾਨ ਨੂੰ ਬਾਅਦ ਵਿਚ ਰੰਘੜ, ਰੰਘਰੇਟੇ ਜਾਂ ਰੰਘਰੇਟੜੇ ਕਿਹਾ ਗਿਆ, ਉਸ ਵੇਲੇ ਅਕਬਰ ਦੇ 'ਦੀਨ ਇਲਾਹੀ' ਦੇ ਪੈਰੋਕਾਰ ਸਨ। ਉਹਨਾਂ ਨੂੰ ਤਾਂ ਉਸ ਵੇਲੇ ਬਾਵ ਅਕਬਰ ਵੇਲੇ ਗੁਰੂ-ਘਰ ਦੀ ਸਾਰ ਵੀ ਨਹੀਂ ਸੀ। ਅੰਮ੍ਰਿਤਸਰ ਦੀ ਸੇਵਾ ਕਿਵੇਂ ਕਰਨੀ ਸੀ ?

ਸ. ਸ਼ਮਸ਼ੇਰ ਸਿੰਘ ਅਸ਼ੋਕ ਨੇ ਬੰਸਾਵਲੀਨਾਮਾ (ਜਿਸ ਨੂੰ ਮੈਂ ਇਤਿਹਾਸ ਨਹੀਂ ਮੰਨਦਾ) ਦੀ ਇਸ

ਤੁਕ ਦੇ ਹਵਾਲੇ ਨਾਲ 'ਡਰਦੇ ਸੋਢੀ ਭੱਜ ਗਏ ਮਾਖੋਵਾਲ ਗਰਾਉਂ। ਸਾਹਿਬ ਗੁਰੂ ਗੋਬਿੰਦ ਸਿੰਘ ਜੀ ਤਹਾਂ ਰਹੇ। ਹੋਰ ਸੱਭੇ ਉਠ ਜਾਵਤ ਭਏ।" ਲਿਖਦੇ ਹਨ:

> "ਇਸੇ ਤਰ੍ਹਾਂ ਔਰੰਗਜ਼ੇਬ ਨੇ ਸੋਢੀ ਧੀਰ ਮੱਲ ਤੇ ਉਸ ਦੇ ਪੁੱਤਰ ਸੋਢੀ ਰਾਮ ਚੰਦ ਦੀ ਗ੍ਰਿਫ਼ਤਾਰੀ ਦੇ ਵਾਰੰਟ ਜਾਰੀ ਕਰ ਦਿੱਤੇ। ਇਸ ਜਬਰੀ ਪਕੜ-ਧਕੜ ਦੇ ਹੁਕਮ ਸੁਣ ਕੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਵੰਸ਼ ਦੇ ਸਾਰੇ ਹੀ ਸੋਢੀ ਅਨੰਦਪੁਰ (ਮਾਖੋਵਾਲ) ਛੱਡ ਕੇ ਏਧਰ ਉਧਰ ਨੱਸ ਗਏ।"

ਇਸ ਵੇਲੇ ਗੁਰੂ ਸਾਹਿਬ ਨਾਲ ਕੌਣ ਰਿਹਾ ? ਗੁਰੂ ਤੇਗ਼ ਬਹਾਦਰ ਸਾਹਿਬ ਨੇ ਬਾਲ ਗੋਬਿੰਦ ਰਾਏ ਦੀ ਬਾਂਹ ਭਾਈ ਗੁਰਦਿੱਤੇ ਅਤੇ ਭਾਈ ਜੈਤੇ ਨੂੰ ਫੜਾ ਕੇ ਆਪ ਦਿੱਲੀ ਵੱਲ ਚਾਲੇ ਪਾ ਦਿੱਤੇ। ਇਸ ਵੇਲੇ ਮਾਖੋਵਾਲ ਵਿਚ ਚਾਰ-ਚੁਫੇਰੇ ਰੰਘਰੇਟੇ ਹੀ ਰੰਘਰੇਟੇ ਸਨ। ਸ਼ਾਇਦ ਇਸ ਵੇਲੇ ਦੇ ਇਤਿਹਾਸ ਦੇ ਪੰਨਿਆਂ ਵਿਚ ਰੰਘਰੇਟਿਆਂ ਦੀ ਭਰਮਾਰ ਨੂੰ ਵੇਖ ਕੇ ਹੀ ਅਬੈਸਟਨ ਨੇ ਕਿਹਾ ਕਿ, "ਰੰਘਰੇਟਿਆਂ ਦਾ ਮਹਾਨ ਗੁਰੂ, ਤੇਗ਼ ਬਹਾਦਰ ਸੀ।"

## ਕੁਝ ਪੁਰਾਤਨ ਰੰਘਰੇਟਿਆਂ ਦੀਆਂ ਜੀਵਨੀਆਂ

### ਗੌਤਮ

ਇਹ ਭਾਈ ਪੈੜੇ ਅਤੇ ਭਾਈ ਪਰਾਗੇ ਸੂਰਬੀਰ ਯੋਧਿਆਂ ਦਾ ਪਿਤਾ ਸੀ। ਇਹ ਬ੍ਰਾਹਮਣ ਮੂਲ ਦਾ ਰੰਘਰੇਟਾ ਸਿੱਖ ਸੀ। ਇਹ ਸਭ ਤੋਂ ਪਹਿਲਾਂ ਗੁਰੂ ਰਾਮਦਾਸ ਸਾਹਿਬ ਦੀ ਸ਼ਰਣ ਵਿਚ ਆਇਆ ਸੀ ਅਤੇ ਗੁਰੂ-ਘਰ ਦੀ ਵਡਿਆਈ ਵੇਖ ਕੇ ਗੁਰੂ-ਘਰ ਦਾ ਪ੍ਰੇਮੀ ਹੋ ਗਿਆ।

ਭਾਈ ਗੌਤਮ ਦੀ ਬੰਸਾਵਲੀ ਇਸ ਪ੍ਰਕਾਰ ਹੈ:



## ਭਾਈ ਪੈੜਾ

ਭਾਈ ਪੈੜਾ ਭਾਈ ਗੌਤਮ ਦਾ ਬੇਟਾ ਸੀ। ਗੌਤਮ ਬ੍ਰਾਹਮਣਿਕ ਮੂਲ ਦਾ ਰੰਘਰੇਟਾ ਸਿੱਖ ਸੀ। ਇਸ ਨੇ ਅਕਬਰ ਦੇ 'ਦੀਨ ਇਲਾਹੀ' ਧਰਮ ਦੇ ਪ੍ਰਭਾਵ ਹੇਠ ਆ ਕੇ ਮੁਸਲਮਾਨ ਲੜਕੀ ਨਾਲ ਸ਼ਾਦੀ ਕਰ ਲਈ ਸੀ। ਅਕਬਰ ਦੇ ਰਾਜ ਤੋਂ ਬਾਅਦ ਜਦੋਂ 'ਦੀਨ ਇਲਾਹੀ' ਧਰਮ ਖ਼ਤਮ ਹੋਣ ਲੱਗਾ ਤਾਂ ਅਜਿਹੇ ਮਾਤਾ-ਪਿਤਾ ਜਿਨ੍ਹਾਂ ਨੇ ਹਿੰਦੂ ਹੁੰਦਿਆਂ ਮੁਸਲਮਾਨ ਲੜਕੀਆਂ ਨਾਲ ਸ਼ਾਦੀ ਕੀਤੀ ਸੀ ਜਾਂ ਮੁਸਲਮਾਨ ਹੁੰਦਿਆਂ ਹਿੰਦੂ ਲੜਕੀਆਂ ਨਾਲ ਸ਼ਾਦੀ ਕੀਤੀ ਸੀ, ਦੀਆਂ ਸੰਤਾਨਾਂ ਨੂੰ ਮੁਲਾਣਿਆਂ ਅਤੇ ਬ੍ਰਾਹਮਣਵਾਦ ਨੇ ਤ੍ਰਿਸਕਾਰ ਵਜੋਂ ਰੰਘੜ ਕਹਿਣਾ ਸ਼ੁਰੂ ਕਰ ਦਿੱਤਾ ਅਤੇ ਰੰਘੜਾਂ ਦੀਆਂ ਅਗਲੀਆਂ ਸੰਤਾਨਾਂ ਨੂੰ ਹੋਰ ਵੀ ਛੁਟਿਆਉਣ ਲਈ ਰੰਘਰੇਟੇ ਅਤੇ ਫਿਰ ਰੰਘਰੇਟੜੇ ਕਹਿਣਾ ਸ਼ੁਰੂ ਕਰ ਦਿੱਤਾ ਕਿਉਂਕਿ ਇਹ ਸ਼ਾਦੀਆਂ ਕੁਰਾਨ ਦੇ ਅਸੂਲਾਂ ਦਾ ਵੀ ਖੰਡਣ ਕਰਦੀਆਂ ਸਨ ਅਤੇ ਬ੍ਰਾਹਮਣਵਾਦ 'ਤੇ ਵੀ ਸੱਟ ਮਾਰਦੀਆਂ ਸਨ। ਇਸ ਬੇ-ਅਸੂਲੇ ਤ੍ਰਿਸਕਾਰ ਤੋਂ ਤੰਗ ਆ ਕੇ ਕਈ ਲੋਕਾਂ ਨੇ ਬਾਹਰਲੀਆਂ ਹਕੂਮਤਾਂ ਦੀਆਂ ਚਾਕਰੀਆਂ ਕਰਨੀਆਂ ਸ਼ੁਰੂ ਕਰ ਦਿੱਤੀਆਂ ਸਨ ਤਾਂਕਿ ਉਹਨਾਂ ਤੋਂ ਬ੍ਰਾਹਮਣਵਾਦ ਦਾ ਛਾਇਆ ਦੂਰ ਹੋ ਜਾਵੇ। ਪਰ ਆਪਣਾ ਦੇਸ਼ ਅਤੇ ਆਪਣੇ ਲੋਗ ਛੱਡਣੇ ਕਿਹੜੇ ਸੌਖੇ ਸਨ। ਇਹ ਲੋਕ ਐਸੇ ਤਰੀਕੇ ਭਾਲਦੇ ਰਹੇ, ਜਿਸ ਨਾਲ ਬ੍ਰਾਹਮਣਵਾਦ ਉਹਨਾਂ ਨੂੰ ਪਹਿਲਾਂ ਵਾਲਾ ਸਤਿਕਾਰ ਹੀ ਦੇਣ ਲੱਗ ਪਵੇ, ਪਰ ਉਹਨਾਂ ਨੂੰ ਕੋਈ ਕਾਮਯਾਬੀ ਨਾ ਮਿਲੀ। ਅੰਤ ਉਹਨਾਂ ਨੂੰ ਨਾਨਕ ਮੱਤ ਦੇ ਬਰਾਬਰਤਾ ਅਤੇ ਸਾਂਝੀਵਾਲਤਾ ਦੇ ਸਿਧਾਂਤਾਂ ਨੇ ਟੁੰਬ ਲਿਆ ਤਾਂ ਇਹ ਲੋਕ ਹਮੇਸ਼ਾ ਲਈ ਗੁਰੂ-ਘਰ ਨਾਲ ਬੱਝ ਗਏ, ਜਿਸ ਨਾਲ ਇਹ ਬ੍ਰਾਹਮਣਵਾਦ ਦੇ ਤ੍ਰਿਸਕਾਰ ਦੀ ਜੱਦ ਵਿਚੋਂ ਨਿਕਲ ਗਏ।

ਅਜਿਹੇ ਲੋਕਾਂ ਵਿਚੋਂ ਹੀ ਭਾਈ ਗੌਤਮ ਗੁਰੂ ਰਾਮਦਾਸ ਸਾਹਿਬ ਵੇਲੇ ਹੀ ਸਿੱਖ ਬਣ ਗਿਆ ਸੀ ਜਦੋਂ ਕਿ ਭਾਈ ਪੈੜਾ ਅਤੇ ਭਾਈ ਪਰਾਗਾ ਗ਼ਜ਼ਨੀ ਦੀਆਂ ਫ਼ੌਜਾਂ ਵਿਚੋਂ ਨੌਕਰੀ ਛੱਡ ਕੇ ਗੁਰੂ ਅਰਜਨ ਦੇਵ ਸਾਹਿਬ ਦੇ ਦਰਬਾਰ ਵਿਚ ਹਾਜ਼ਰ ਹੋਏ।

ਭਾਈ ਪੈੜੇ, ਭਾਈ ਪਰਾਗੇ ਅਤੇ ਸਮੁੱਚੇ ਤੌਰ 'ਤੇ ਭਾਈ ਗੌਤਮ ਦੇ ਪਿਛੋਕੜ ਬਾਰੇ ਬੜੇ ਭੁਲੇਖੇ ਹਨ। ਬਹੁਤੇ ਲੇਖਕਾਂ ਨੇ ਇਹਨਾਂ ਨੂੰ ਛਿੱਬਰ ਬ੍ਰਾਹਮਣ ਦੱਸਿਆ ਹੈ। ਆਓ ਵੇਖੀਏ, ਇਹ ਗੱਲ ਕਿਥੋਂ ਕੁ ਤਕ ਠੀਕ ਹੈ।

ਭਾਈ ਗੁਰਦਾਸ ਜੀ ਆਪਣੀ ਵਾਰ ੧੧ ਪਉੜੀ ੨੫ ਵਿਚ ਗੁਰੂ ਅਰਜਨ ਦੇਵ ਸਾਹਿਬ ਜੀ ਦੇ ਪੰਜਾਬ ਵਿਚਲੇ ਨਾਮੀ ਸਿੱਖਾਂ ਦੇ ਨਾਮ ਦੱਸਦੇ ਹੋਏ ਲਿਖਦੇ ਹਨ:

"ਪੈੜਾ ਜਾਤਿ ਚੰਡਾਲੀਆ, ਜੇਠੇ ਸੇਠੀ ਕਾਰ ਕਮਾਈ।"

*(ਵਾਰ ੧੧, ਪਉੜੀ ੨੫)*

ਭਾਈ ਕਾਹਨ ਸਿੰਘ ਨਾਭਾ ਅਨੁਸਾਰ:

"ਭਾਈ ਪੈੜਾ ਚੰਡਾਲੀਆ ਜਾਤਿ ਦਾ ਗੁਰੂ ਅਰਜਨ ਦੇਵ ਦਾ ਅਨੰਨ ਸਿੱਖ, ਇਹ ਗੁਰੂ ਹਰਗੋਬਿੰਦ ਸਾਹਿਬ ਦੀ ਸੇਵਾ ਵਿਚ ਰਹਿ ਕੇ ਧਰਮ ਜੰਗਾਂ ਵਿਚ ਹਿੱਸਾ ਲੈਂਦਾ ਰਿਹਾ।"

*(ਮਹਾਨ ਕੋਸ਼ ਪੰਨਾ ੭੮੫)*

ਪੰਡਤ ਨਰੈਣ ਸਿੰਘ ਜੀ ਟੀਕਾਕਾਰ ਵਾਰਾਂ ਭਾਈ ਗੁਰਦਾਸ ਚੰਡਾਲੀਆ ਦਾ ਅਰਥ ਚੰਡਾਲੀ ਦੱਸਦੇ ਹਨ। ਭਾਈ ਕਾਹਨ ਸਿੰਘ ਨਾਭਾ ਚੰਡਾਲੀ ਦਾ ਅਰਥ ਚੰਡਾਲ ਦੀ ਇਸਤ੍ਰੀ ਦੱਸਦਾ ਹੈ। ਹਿੰਦੂ ਸ਼ਾਸਤਰਾਂ ਅਨੁਸਾਰ ਬ੍ਰਾਹਮਣ ਮਾਤਾ ਦੇ ਪੇਟੋਂ ਸ਼ੂਦਰ ਪਿਤਾ ਦੀ ਸੰਤਾਨ ਨੂੰ ਚੰਡਾਲ ਕਹਿੰਦੇ ਹਨ। ਪਰ ਮੁਗ਼ਲ ਕਾਲ ਵਿਚ ਜਿਨ੍ਹਾਂ ਬ੍ਰਾਹਮਣਾਂ ਜਾਂ ਖੱਤਰੀਆਂ ਨੇ ਮੁਸਲਮਾਨੀਆਂ ਨਾਲ ਵਿਆਹ ਕਰਵਾ ਲਏ ਸਨ, ਬ੍ਰਾਹਮਣਵਾਦ ਨੇ ਉਹਨਾਂ ਦੀਆਂ ਸੰਤਾਨਾਂ ਨੂੰ ਵੀ ਕਿਤੇ ਕਿਤੇ ਚੰਡਾਲ ਕਹਿਣਾ ਸ਼ੁਰੂ

ਕਰ ਦਿੱਤਾ ਸੀ।

ਜਦੋਂ ਗੁਰੂ ਤੇਗ਼ ਬਹਾਦਰ ਸਾਹਿਬ ਨੂੰ ਚਾਂਦਨੀ ਚੌਕ ਵਿਖੇ ਸ਼ਹੀਦ ਕਰ ਦਿੱਤਾ ਗਿਆ ਤਾਂ ਗੁਰੂ ਗੋਬਿੰਦ ਸਿੰਘ ਨੇ ਅਨੰਦਪੁਰ ਵਿਖੇ ਭਰੇ ਦੀਵਾਨ ਵਿਚ ਸਿੱਖਾਂ ਨੂੰ ਵੰਗਾਰਿਆ ਕਿ ਕੋਈ ਉਹਨਾਂ ਦੇ ਗੁਰੂ-ਪਿਤਾ ਦਾ ਸੀਸ ਚਾਂਦਨੀ ਚੌਕ ਵਿਚੋਂ ਲੈ ਕੇ ਆਏ। ਸਾਰੇ ਚੁੱਪ ਹੋ ਗਏ ਤਾਂ ਭਾਈ ਜੈਤਾ (ਬਾਬਾ ਜੀਵਨ ਸਿੰਘ ਰੰਘਰੇਟਾ) ਅਤੇ ਬਾਬਾ ਸਦਾ ਨੰਦ ਜੀ ਉੱਠੇ ਅਤੇ ਗੁਰੂ ਸਾਹਿਬ ਨੂੰ ਬੇਨਤੀ ਕੀਤੀ ਕਿ ਇਸ ਸੇਵਾ ਲਈ ਉਹਨਾਂ ਨੂੰ ਥਾਪੜਾ ਦਿਉ।

ਕਵੀ ਕੁਇਰ ਸਿੰਘ ਇਸ ਘਟਨਾ ਨੂੰ ਇਹਨਾਂ ਸ਼ਬਦਾਂ ਵਿਚ ਬਿਆਨ ਕਰਦਾ ਹੈ:

"ਤਾਵਤ ਕਾਲ ਉਠਯੋ ਇਕ ਦਾਸ ਸੁ,
ਜਾਤ ਚੰਡਾਲ ਹੈ ਪਾਲਕ ਸੋਈ।"

*(ਗੁਰ ਬਿਲਾਸ ਪਾਤਿਸ਼ਾਹੀ ੧੦, ਪੰਨਾ ੬੧)*

ਸਪੱਸ਼ਟ ਹੈ ਕਿ ਭਾਈ ਜੈਤਾ ਜੀ ਨੂੰ ਚੰਡਾਲ ਕਿਹਾ ਗਿਆ ਹੈ। ਜਿਸ ਤੋਂ ਪਤਾ ਲੱਗਦਾ ਹੈ ਕਿ ਕਈ ਵਾਰੀ ਮਜ਼੍ਹਬੀ ਸਿੰਘ, ਰੰਘਰੇਟਾ ਤੇ ਚੰਡਾਲ ਨੂੰ ਇਕੋ ਹੀ ਅਰਥਾਂ ਵਿਚ ਲਿਆ ਜਾਂਦਾ ਸੀ। ਜਿਸ ਤੋਂ ਸਪੱਸ਼ਟ ਹੋਇਆ ਕਿ ਪੈੜਾ ਮਜ਼੍ਹਬੀ ਸਿੱਖ ਸੀ ਜਿਸ ਨੂੰ ਭਾਈ ਗੁਰਦਾਸ ਜੀ ਨੇ ਚੰਡਾਲੀਆ ਕਹਿ ਕੇ ਯਾਦ ਕੀਤਾ ਹੈ।

ਸ. ਸੋਹਣ ਸਿੰਘ ਗਿੱਲ ਨੇ 'ਸੀਸ ਦਰਸ਼ਨ' ਵਿਚ ਲਿਖਿਆ ਹੈ:

"ਬਾਬਾ ਪੈੜਾ ਜੀ ਦਾ ਜਨਮ ਪਿੰਡ ਗੁਰੂ ਕਾ ਜੰਡਿਆਲਾ ਜ਼ਿਲ੍ਹਾ ਅੰਮ੍ਰਿਤਸਰ ਵਿਚ ਹੋਇਆ। ਆਪ ਜੀ ਦੇ ਪਿਤਾ ਦਾ ਨਾਮ ਖਿਉਣ ਜੀ ਤੇ ਮਾਤਾ ਦਾ ਨਾਮ ਜੀਉਣੀ ਜੀ ਸੀ। ਆਪ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਪੂਰਨ ਸਿੱਖ ਸਨ। ਜਿਸ ਵੇਲੇ ਗੁਰੂ ਅਰਜਨ ਦੇਵ ਜੀ ਨੂੰ ਲਾਹੌਰ ਬੁਲਾਇਆ ਗਿਆ ਤੇ ਸ਼ਹੀਦ ਕੀਤਾ ਗਿਆ, ਬਾਬਾ ਪੈੜਾ ਜੀ ਵੀ ਨਾਲ ਸਨ। ਜਿਹਨਾਂ ਨੇ ਬਾਅਦ ਵਿਚ ਗੁਰੂ ਹਰਿ ਗੋਬਿੰਦ ਜੀ ਦੇ ਹੁਕਮ ਨਾਲ ਤੁਰਕਾਂ ਨਾਲ ਯੁੱਧ ਕਰ ਕੇ ਸ਼ਹੀਦੀ ਪ੍ਰਾਪਤ ਕੀਤੀ। ਆਪ ਜੀ ਦਾ ਸ਼ਹੀਦ ਗੰਜ ਅੰਮ੍ਰਿਤਸਰ ਵਿਚ ਜਮਾਂਦਾਰ ਦੀ ਹਵੇਲੀ ਪਾਸ ਖੋਸਲੇ ਖੱਤਰੀਆਂ ਦੀ ਗਲੀ ਅੰਦਰ ਹੈ (ਸ਼ਹੀਦੀ ਵੇਲੇ ਗਲੀ ਨਹੀਂ ਹੁੰਦੀ ਸੀ)। ਪੰਡਿਤ ਤਾਰਾ ਸਿੰਘ ਜੀ ਨੇ 'ਤਵਾਰੀਖ਼ ਗੁਰਦੁਆਰਿਆਂ' ਵਿਚ ਦੱਸਿਆ ਹੈ ਕਿ ਬਾਬਾ ਪੈੜਾ ਜੀ ਮਜ਼ਹਬੀ ਸਨ।"

*(ਪੰਨਾ ੧੧੫-੧੧੬)*

ਤਵਾਰੀਖ਼ ਗੁਰੂ ਖ਼ਾਲਸਾ ਹਿੱਸਾ ਪਹਿਲਾ (ਪ੍ਰਕਾਸ਼ਕ ਭਾਸ਼ਾ ਵਿਭਾਗ, ਪੰਜਾਬ) ਵਿਚ ਲਿਖਿਆ ਗਿਆ ਹੈ ਕਿ ਜਦੋਂ ਜਹਾਂਗੀਰ ਨੇ ਗ਼ੁੱਸਾ ਖਾ ਕੇ ਆਪਣੇ ਨਾਇਬ ਵਜ਼ੀਰ ਖ਼ਾਂ ਤੇ ਦਸ ਹਜ਼ਾਰੀ ਮੁੰਚ ਬੇਗ ਨੂੰ ਹੁਕਮ ਦਿੱਤਾ ਕਿ ਗੁਰੂ ਹਰਿਗੋਬਿੰਦ ਸਾਹਿਬ ਨੂੰ ਹਾਜ਼ਰ ਕਰੋ ਤਾਂ ਗੁਰੂ ਜੀ ਨੇ ਅੰਮ੍ਰਿਤਸਰ ਦਰਬਾਰ ਅਤੇ ਘਰ ਦਾ ਸਾਰਾ ਕਾਰ ਵਿਹਾਰ ਬਾਬਾ ਬੁੱਢਾ ਜੀ, ਕਲਿਆਣ, ਭਾਈ ਗੁਰਦਾਸ, ਭਾਈ ਬਹਿਲੋ, ਭਗਤੂ ਆਦਿਕ ਸਿੱਖਾਂ ਨੂੰ ਸੌਂਪ ਕੇ ਭਾਈ ਬਿਧੀ ਚੰਦ, ਜੈਤਾ, ਪੈੜਾ, ਮੋਖਾ, ਰਾਜੂ, ਸਨਮੁਖ ਦਿਲਵਾਲੀ, ਭਾਨਾ, ਮੁਨਸ਼ੀ ਬਟਾਲੇ ਵਾਲੇ, ਬਹਿਲ ਖੱਤਰੀ, ਕਾਲੀਦੀਨ, ਮੋਹਨ, ਦੇਵੀ ਸਿੰਘ ਪੂਰਬੀਏ ਤੇ ਸੁੰਦਰ ਦਾਸ ਵੈਰਾਗੀ, ਗੰਗੂ, ਬਹਾਦਰ ਜੈਤਾ ਸ਼ੇਰ ਗੁਰਾਂ ਕਾ, ਭਾਈ ਕਾਲਾ, ਤਖ਼ਤਾ ਮਲਵਈ ਜੱਟ, ਜਿਹੜੇ ਅੱਧੇ ਅੱਧੇ ਮਣ ਦੀ ਸਾਂਗ ਰੱਖਦੇ ਸੇ, ਭਾਈ ਤਿਲੋਕ ਚੰਦ ਰਿਸਾਲਦਾਰ, ਭਾਈ ਲਾਲੂ, ਭਾਈ ਬਾਲੂ ਦੀਵਾਨ ਅਤੇ ਭਾਈ ਸ਼ੇਰੂ ਆਦਿਕ ੧੦੦ ਸਵਾਰ ਪਿਆਦੇ ਨਾਲ ਲੈ ਕੇ ੩ ਜੇਠ ਸੰਮਤ ੧੬੭੩ ਬਿਕ੍ਰਮੀ ਨੂੰ ਤੁਰ ਪਏ।

ਜਦੋਂ ਗੁਰੂ ਹਰਿਗੋਬਿੰਦ ਸਾਹਿਬ ਮਾਤਾ ਕੌਲਾਂ ਨੂੰ ਲਾਹੌਰ ਤੋਂ ਅੰਮ੍ਰਿਤਸਰ ਲੈ ਆਏ ਤਾਂ

ਗੁਰੂ ਸਾਹਿਬ ਨੇ ਭਾਈ ਪੈੜੇ ਨੂੰ ਮਾਤਾ ਕੌਲਾਂ ਵਾਸਤੇ ਵੱਖਰਾ ਤੰਬੂ ਲਾ ਕੇ ਦੇਣ ਦਾ ਹੁਕਮ ਕੀਤਾ ਸੀ।

ਭਾਈ ਪੈੜਾ ਯੋਗ ਵਿਦਿਆ ਵਿਚ ਬੜਾ ਪ੍ਰਪੱਕ ਅਤੇ ਮਾਹਰ ਸੀ। ਜਦੋਂ ਜਹਾਂਗੀਰ ਨੇ ਗੁਰੂ ਹਰਿਗੋਬਿੰਦ ਸਾਹਿਬ ਨੂੰ ਗਵਾਲੀਅਰ ਦੇ ਕਿਲ੍ਹੇ ਵਿਚ ਬੰਦ ਕੀਤਾ ਤਾਂ ਭਾਈ ਪੈੜਾ ਸ਼ੇਰ ਦਾ ਰੂਪ ਧਾਰ ਕੇ (ਹੋ ਸਕਦਾ ਹੈ ਕਿ ਸ਼ੇਰ ਦਾ ਮੁਖੌਟਾ ਪਾ ਲੈਂਦਾ ਹੋਵੇ ਜਾਂ ਸ਼ੇਰ ਦੀ ਆਵਾਜ਼ ਨਾਲ ਡਰਾਉਂਦਾ ਹੋਵੇ) ਜਹਾਂਗੀਰ ਨੂੰ ਰੋਜ਼ ਰਾਤ ਨੂੰ ਡਰਾਉਂਦਾ ਰਿਹਾ। ਇਸ ਦਾ ਨਤੀਜਾ ਇਹ ਹੋਇਆ ਕਿ ਜਹਾਂਗੀਰ ਡਰ ਨਾਲ ਕਮਜ਼ੋਰ ਹੋਣ ਲੱਗ ਪਿਆ ਅਤੇ ਉਸ ਦਾ ਰੰਗ ਪੀਲਾ ਪੈਣ ਲੱਗ ਪਿਆ। ਉਸ ਨੇ ਬੜੇ ਪੀਰ ਫ਼ਕੀਰ ਮਨਾਏ, ਪਰ ਕੋਈ ਫ਼ਾਇਦਾ ਨਾ ਹੋਇਆ। ਇਕ ਦਿਨ ਭਾਈ ਪੈੜਾ ਨਜੂਮੀ ਦਾ ਭੇਸ ਧਾਰ ਕੇ ਬਾਦਸ਼ਾਹ ਪਾਸ ਪੁੱਜਾ ਅਤੇ ਉਸ ਨੂੰ ਦੱਸਿਆ ਕਿ ਉਸ ਨੂੰ ਅਸਲ ਮਰਜ਼ ਇਹ ਹੈ ਕਿ ਉਸ ਨੂੰ ਰਾਤ ਸੁਪਨੇ ਵਿਚ ਸ਼ੇਰ ਡਰਾਉਂਦਾ ਹੈ। ਇਹਨੀਂ ਦਿਨੀਂ ਹੀ ਸਾਈਂ ਮੀਆਂ ਮੀਰ ਨੂੰ ਪਤਾ ਲੱਗਾ ਕਿ ਬਾਦਸ਼ਾਹ ਬਿਮਾਰ ਹੈ ਤਾਂ ਉਹ ਬਾਦਸ਼ਾਹ ਦੀ ਖ਼ਬਰ ਲੈਣ ਵਾਸਤੇ ਗਿਆ ਤਾਂ ਸਾਈਂ ਜੀ ਨੇ ਬਾਦਸ਼ਾਹ ਨੂੰ ਦੱਸਿਆ ਕਿ ਉਸ ਨੇ ਗੁਰੂ ਹਰਿਗੋਬਿੰਦ ਸਾਹਿਬ ਨੂੰ ਨਾਹੱਕ ਕੈਦ ਕੀਤਾ ਹੋਇਆ ਹੈ, ਇਸੇ ਲਈ ਉਸ ਦੀ ਇਹ ਹਾਲਤ ਹੈ। ਬਾਦਸ਼ਾਹ ਨੇ ਗੁਰੂ ਸਾਹਿਬ ਨੂੰ ਹੋਰ ਰਾਜਿਆਂ ਨਾਲ ਰਿਹਾਅ ਕਰ ਦਿੱਤਾ। ਇਸ ਰਿਹਾਈ ਲਈ ਸਾਈਂ ਮੀਆਂ ਮੀਰ ਨੇ ਵੀ ਬੜੀ ਸਰਗਰਮ ਭੂਮਿਕਾ ਨਿਭਾਈ ਸੀ। ਗਿਆਨੀ ਗਿਆਨ ਸਿੰਘ ਲਿਖਦੇ ਹਨ:

"ਭਾਈ ਪੈੜਾ ਗੁਰ ਢਿੱਗ ਸਿੱਖ।
ਜੋਗ ਕਲਾ ਮੇ ਥਾ ਅਤਿ ਦਿਖ।
ਕਾਇਆ ਬਦਲ ਲੈਨ ਕੀ ਬਿਦਿਆ
ਥੀ ਤਿਸ ਕੋ ਆਵਤ ਪ੍ਰਸਿਧਿਆ।
ਸੋ ਬਨ ਸ਼ੇਰ ਨਿਸਾ ਕੋ ਜਾਇ।
ਬਾਦਸ਼ਾਹ ਕੋ ਅਧਕ ਡਰਾਇ।.....
ਪੁਨਾ ਨਜੂਮੀ ਪੈੜੇ ਥਾਇ।
ਬਾਦਸ਼ਾਹ ਕੋ ਦਯੋ ਬਤਾਇ।.....
ਸੁਨ ਬਿਮਾਰ ਪਾਤਸ਼ਾਹਿ ਕੋ।
ਮੀਆਂ ਮੀਰ ਦਿਨ ਤਾਂਹਿ।
ਦਿੱਲੀ ਗਇਓ ਲਾਹੌਰ ਤੇ
ਮਿਲਯੋ ਤਾਂਹਿ ਜਬ ਸ਼ਾਹਿ।੭।" *(ਪੰਥ ਪ੍ਰਕਾਸ਼, ਪੰਨਾ ੧੨੭/੧੨੭)*

ਭਾਈ ਕਾਹਨ ਸਿੰਘ ਨਾਭਾ ਲਿਖਦੇ ਹਨ ਕਿ:

ਗੁਰੂ ਘਰ ਵਿਚ ਮੁੱਢ ਤੋਂ ਹੀ ਪੰਜ ਗੁਰਮੁਖਾਂ ਦੀ ਪ੍ਰਧਾਨਤਾ ਚਲੀ ਆਈ ਹੈ, ਜੇਹਾ ਕਿ ਗੁਰਬਾਣੀ ਅਤੇ ਭਾਈ ਗੁਰਦਾਸ ਜੀ ਦੇ ਵਾਕ ਤੋਂ ਪ੍ਰਸਿੱਧ ਹੈ:

'ਪੰਚ ਪਰਵਾਣ ਪੰਚ ਪਰਧਾਨ।' *(ਜਪੁ)*

ਪੰਜ ਮਿਲੇ ਪਰਪੰਚ ਤਜ.....ਸਾਧ ਸੰਗਤਿ ਸੋਹਨਿ ਗੁਰ ਭਾਈ। *(ਭਾਈ ਗੁਰਦਾਸ)*

ਗੁਰਮਤਿ ਪੰਚ ਸਖੇ ਗੁਰ ਭਾਈ॥ *(ਮਾਰੂ ਸੋਹਲੇ, ਮ: ੧)*

ਸ਼ਬਦ ਸੁਰਤ ਲਿਵ ਗੁਰਸਿਖ ਸੰਧਿ ਮਿਲੇ ਪੰਚ ਪਰਪੰਚ ਮਿਟੇ ਪੰਚ ਪਰਧਾਨ ਹੈਂ। *(ਭਾਈ ਗੁਰਦਾਸ)*

ਗੁਰੂ ਘਰ ਦੀ ਮਰਯਾਦਾ ਪੰਚਹੁ। *(ਗੁਰ ਪ੍ਰਤਾਪ ਸੂਰਜ)*

ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਪੰਜ ਪਿਆਰੇ ਚੁਣੇ ਜਾਂਦੇ ਰਹੇ ਹਨ, ਪਰ ਇਤਿਹਾਸ ਵਿਚ ਸਾਰਿਆਂ ਦੇ ਨਾਮ ਨਹੀਂ ਲਿਖੇ, ਕੇਵਲ ਥੋੜ੍ਹੇ ਨਾਮ ਦਿੱਤੇ ਹਨ, ਜਿਹਾ ਕਿ ਗੁਰੂ ਅਰਜਨ ਦੇਵ ਦੇ ਪੰਜ ਪਿਆਰੇ—ਬਿਧੀ ਚੰਦ, ਜੇਠਾ, ਲੰਗਾਹ, ਪਿਰਾਣਾ ਅਤੇ ਭਾਈ ਪੈੜਾ, ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦੇ ਪੰਜ ਪਿਆਰੇ—ਦੀਵਾਨ ਮਤੀ ਦਾਸ, ਭਾਈ ਗੁਰਦਿੱਤਾ, ਭਾਈ ਦਿਆਲਾ, ਊਦਾ ਅਤੇ ਭਾਈ ਜੈਤਾ।

*(ਮਹਾਨ ਕੋਸ਼, ਪੰਨਾ ੭੯੧)*

ਭਾਈ ਪੈੜਾ ਗੁਰੂ ਅਰਜਨ ਸਾਹਿਬ ਦੇ ਮੁਢਲੇ ਸਮੇਂ ਦਾ ਇਕ ਬਹੁਤ ਸੂਰਬੀਰ ਯੋਧਾ ਸੀ। ਜਦੋਂ ਪ੍ਰਿਥੀਏ ਨੇ ਗੁਰੂ ਅਰਜਨ ਦੇਵ ਸਾਹਿਬ ਨਾਲ ਵੈਰ ਰੱਖਣਾ ਸ਼ੁਰੂ ਕਰ ਦਿੱਤਾ। ਆਪਣੇ ਪਾਸ ੨੦-੨੫ ਚੋਣਵੇਂ ਜਵਾਨ ਰਖ ਲਏ ਜੋ ਗੁਰੂ ਸਾਹਿਬ ਨੂੰ ਆਉਂਦੀਆਂ ਭੇਟਾਵਾਂ ਚੁਕਣ ਦਾ ਕੰਮ ਕਰਦੇ ਸਨ ਅਤੇ ਪ੍ਰਿਥੀ ਚੰਦ ਕੋਲ ਪਹੁੰਚਾਉਂਦੇ ਸਨ ਜਦੋਂ ਕਿ ਲੰਗਰ ਗੁਰੂ ਘਰ ਵਿਚੋਂ ਛਕਦੇ ਸਨ ਤਾਂ ਗੁਰੂ ਅਰਜਨ ਦੇਵ ਸਾਹਿਬ ਨੂੰ ਕੁਝ ਸੂਰਬੀਰ ਯੋਧਿਆਂ ਸਿੱਖਾਂ ਨੂੰ ਬੁਲਾਉਣਾ ਪਿਆ ਜੋ ਪ੍ਰਿਥੀਚੰਦ ਦੀ ਇਸ ਅਨੀਤੀ ਨੂੰ ਠਲ੍ਹ ਪਾਉਣ। ਇਸੇ ਵੇਲੇ ਗੁਰੂ ਸਾਹਿਬ ਨੇ ਪੈੜੇ ਨੂੰ ਵੀ ਆਪਣੀ ਸ਼ਰਨ ਵਿਚ ਬੁਲਾਇਆ।

ਜਦੋਂ ਗੁਰੂ ਅਰਜਨ ਦੇਵ ਸਾਹਿਬ ਨੇ ਅੰਮ੍ਰਿਤਸਰ ਤੀਰਥ ਦੀ ਦੁਬਾਰਾ ਸੇਵਾ ਸ਼ੁਰੂ ਕੀਤੀ ਤਾਂ ਭਾਈ ਪੈੜਾ ਵੀ ਦੂਜੇ ਸਿੱਖਾਂ ਵਾਂਗ ਪਿੰਡਾਂ ਵਿਚੋਂ ਪਾਥੀਆਂ ਦੇ ਗੱਡੇ ਭਰ-ਭਰ ਕੇ ਭੱਠੇ ਦੀਆਂ ਇੱਟਾਂ ਪਕਾਉਣ ਲਈ ਲਿਆਉਂਦਾ ਰਿਹਾ। ਇਸ ਤੋਂ ਇਲਾਵਾ ਉਹ ਦੂਰੋਂ-ਦੂਰੋਂ ਆਈਆਂ ਸੰਗਤਾਂ ਦੀ ਟਹਿਲ ਸੇਵਾ ਵਿਚ ਵੀ ਜੁੱਟਿਆ ਰਹਿੰਦਾ।

ਜਦੋਂ ਗੁਰੂ ਅਰਜਨ ਦੇਵ ਸਾਹਿਬ ਨੇ ੨੧ ਮੱਘਰ ਸੰਮਤ ੧੬੪੫ ਬਿ. ਨੂੰ ਕਰਤਾਰਪੁਰ ਵਸਾਇਆ ਤਾਂ ਏਥੇ ਵੀ ਆਉਣ-ਜਾਣ ਵਾਲੀਆਂ ਸੰਗਤਾਂ ਦਾ ਧਿਆਨ ਰੱਖਣ ਲਈ ਗੁਰੂ ਸਾਹਿਬ ਨੇ ਹੋਰਨਾਂ ਸਿੱਖਾਂ ਨਾਲ ਭਾਈ ਪੈੜੇ ਦੀ ਸੇਵਾ ਲਗਾਈ। ੭ ਜੇਠ ੧੬੬੩ ਬਿ. ਨੂੰ ਜਦੋਂ ਗੁਰੂ ਅਰਜਨ ਦੇਵ ਸਾਹਿਬ ਨੂੰ ਲਾਹੌਰ ਬੁਲਾਇਆ ਗਿਆ ਤਾਂ ਕੁਝ ਹੋਰਨਾਂ ਨਾਮੀ ਗ੍ਰਾਮੀ ਸਿੱਖਾਂ ਦੇ ਨਾਲ ਭਾਈ ਪੈੜਾ ਵੀ ਗੁਰੂ ਸਾਹਿਬ ਦੇ ਨਾਲ ਗਏ।

ਜਦੋਂ ੧੬ ਵਸਾਖ ਸੰਮਤ ੧੬੭੪ ਬਿ. ਨੂੰ ਚੰਦੂ ਦੀ ਚੁੱਕ ਤੇ ਜਹਾਂਗੀਰ ਨੇ ਗੁਰੂ ਹਰਗੋਬਿੰਦ ਸਾਹਿਬ ਨੂੰ, ਸਿਹਤਯਾਬੀ ਦੀ ਕਾਮਨਾ ਕਰਕੇ ਹਵਨ ਕਰਨ ਦੀ ਆੜ ਵਿਚ ਗਵਾਲੀਅਰ ਦੇ ਕਿਲ੍ਹੇ ਵਿਚ ਭੇਜਿਆ ਤਾਂ ਗੁਰੂ ਸਾਹਿਬ ਕਿਲ੍ਹੇ ਅੰਦਰ ਰਹਿ ਕੇ ਕੇਵਲ ਉਹ ਭੋਜਨ ਹੀ ਛਕਦੇ ਰਹੇ ਜੋ ਭਾਈ ਪੈੜਾ ਅਤੇ ਬਾਕੀ ਸਿੱਖ ਕਮਾਈ ਕਰਕੇ ਛਕਾਉਂਦੇ ਰਹੇ।

ਜਦੋਂ ਜਹਾਂਗੀਰ ਨੇ ਗੁਰੂ ਹਰਗੋਬਿੰਦ ਸਾਹਿਬ ਨੂੰ ਬਹੁਤ ਕੀਮਤੀ ਤੋਹਫ਼ੇ ਦੇ ਕੇ ਦਿੱਲੀ ਤੋਂ ਵਿਦਾ ਕੀਤਾ ਇਸ ਦੇ ਨਾਲ ਹੀ ਜਹਾਂਗੀਰ ਨੇ ਬਾਕੀ ਸਿੱਖਾਂ ਨਾਲ ਭਾਈ ਪੈੜੇ ਨੂੰ ਵੀ ਸਿਰੋਪੇ ਦੇ ਤੌਰ ਤੇ ਕੀਮਤੀ ਦੁਸ਼ਾਲਾ ਭੇਟ ਕੀਤਾ।

ਇਸਲਾਮ ਮਤ ਨਾਲ ਸਬੰਧਤ ਮਾਤਾ ਕੌਲਾਂ (ਮੁਝੰਗਾ ਦੇ ਕਾਜ਼ੀ ਦੀ ਪੁੱਤਰੀ) ਅਤੇ ਪੈਂਦੇ ਖ਼ਾਂ ਨਾਲ ਗੁਰੂ ਹਰਗੋਬਿੰਦ ਸਾਹਿਬ ਦਾ ਆਤਮਿਕ ਪਿਆਰ ਸੀ। ਮਾਤਾ ਕੌਲਾਂ ਦੀ ਗੁਰੂ ਸਾਹਿਬ ਤੋਂ ਪੁੱਤਰ ਦੀ ਕਾਮਨਾ ਦੇ ਜਵਾਬ ਵਿਚ ਗੁਰੂ ਸਾਹਿਬ ਨੇ ਉਸ ਨੂੰ ਐਸਾ ਪੁੱਤਰ ਬਖ਼ਸ਼ਣ ਦਾ ਪ੍ਰਣ ਦਿੱਤਾ ਸੀ ਜੋ ਰਹਿੰਦੀ ਦੁਨੀਆਂ ਤੱਕ ਜਿੰਦਾ ਰਹੇ। ਇਹ ਪੁੱਤਰ ਗੁਰੂ ਸਾਹਿਬ ਨੇ ਕੌਲਾਂ ਨੂੰ ਕੌਲਸਰ ਤਲਾਅ ਦੇ ਰੂਪ ਵਿਚ ਦੇ ਕੇ ਸੰਗਤਾਂ ਨੂੰ ਹੁਕਮ ਕੀਤਾ ਕਿ ਅੰਮ੍ਰਿਤਸਰ ਦੇ ਦਰਸ਼ਨ ਦਾ ਮਹਾਤਮ ਕੇਵਲ ਉਸ ਨੂੰ ਮਿਲੇਗਾ ਜੋ ਅੰਮ੍ਰਿਤ ਸਰੋਵਰ ਵਿਚ ਇਸਨਾਨ ਕਰਨ ਤੋਂ ਪਹਿਲਾਂ ਕੌਲਸਰ ਇਸ਼ਨਾਨ ਕਰੇਗਾ। ਇਸੇ ਤਰ੍ਹਾਂ ਪੈਂਦੇ ਖ਼ਾਂ ਵੀ ਗੁਰੂ ਸਾਹਿਬ ਦੀਆਂ ਵਿਸ਼ੇਸ਼ ਰਹਿਮਤਾਂ ਦਾ ਪਾਤਰ ਸੀ। ਇਸ ਨਾਲ ਆਮ ਸਿੱਖ ਸੰਗਤਾਂ ਵਿਚ ਗੁਰੂ ਸਾਹਿਬ ਪ੍ਰਤੀ ਨਿੰਦਿਆਮਈ ਚਰਚਾ ਸ਼ੁਰੂ ਹੋ ਗਈ। ਅੰਤ ਗੁਰੂ ਸਾਹਿਬ ਨੂੰ ਪ੍ਰਮੁਖ ਸਿੱਖਾਂ ਨੇ ਮਿਲਕੇ ਜਿਹਨਾਂ ਵਿਚ ਭਾਈ ਪੈੜਾ ਵੀ ਸੀ, ਬੇਨਤੀ ਕੀਤੀ ਕਿ ਕੌਲਾਂ ਦਾ ਤਿਆਗ

ਕਰਨਾ ਯੋਗ ਹੈ। ਉਸੇ ਦਿਨ ਗੁਰੂ ਸਾਹਿਬ ਨੇ ਕੌਲਾਂ ਨੂੰ ਕਰਤਾਰਪੁਰ ਭੇਜ ਦਿੱਤਾ।

ਗੁਰੂ ਹਰਗੋਬਿੰਦ ਸਾਹਿਬ ਸ਼ਿਕਾਰ ਦੇ ਵੀ ਬਹੁਤ ਸ਼ੌਕੀਨ ਸਨ ਅਤੇ ਯੁੱਧ-ਵਿਦਿਆ ਦੇ ਕਰਤੱਬ ਵੇਖਣ ਵਖਾਉਣ ਦੇ ਵੀ ਬਹੁਤ ਸ਼ੌਕੀਨ ਸਨ। ਉਹਨਾਂ ਨੇ ਬਹੁਤ ਸਾਰੇ ਬਾਜ ਵੀ ਰੱਖੇ ਹੋਏ ਸਨ ਜਿਨ੍ਹਾਂ ਵਿਚੋਂ ਇਕ ਵਿਸ਼ੇਸ਼ ਨਸਲ-ਨੁਹਾਰ ਦਾ ਬਾਜ ਉਹਨਾਂ ਨੂੰ ਬਹੁਤ ਪਿਆਰਾ ਸੀ ਜੋ ਉਹ ਸਦਾ ਆਪਣੇ ਨਾਲ ਰਖਦੇ ਹੁੰਦੇ ਸਨ। ਜਹਾਂਗੀਰ ਦੇ ਗੁਰੂ ਸਾਹਿਬਾਂ ਨਾਲ ਸਬੰਧ ਬਹੁਤ ਸੁਖਾਵੇਂ ਰਹੇ ਸਨ, ਪਰ ਹੁਣ ਜਦੋਂ ਜਹਾਂਗੀਰ ਸਵਰਗਵਾਸ ਹੋ ਗਿਆ ਸੀ ਅਤੇ ਉਸ ਦੀ ਥਾਂ ਤਖ਼ਤੋ-ਤਾਜ ਦਾ ਵਾਰਸ ਸ਼ਾਹ-ਜਹਾਨ ਬਣ ਗਿਆ ਸੀ ਤਾਂ ਹਕੂਮਤ ਵਿਚਲੇ ਗੁਰੂ-ਦੋਖੀਆਂ ਨੂੰ ਕੁਝ ਰਾਹਤ ਪ੍ਰਤੀਤ ਹੋਈ। ਉਹ ਚਾਹੁੰਦੇ ਸਨ ਕਿ ਕਿਸੇ ਨਾ ਕਿਸੇ ਬਹਾਨੇ ਸ਼ਾਹਜਹਾਂ ਅਤੇ ਗੁਰੂ ਸਾਹਿਬ ਦਰਮਿਆਨ ਪਾੜਾ ਵਡੇਰਾ ਕੀਤਾ ਜਾਵੇ। ਕਹਿੰਦੇ ਹਨ ਕਿ ਸ਼ਿਕਾਰ ਦੇ ਦੌਰਾਨ ਸ਼ਾਹਜਹਾਂ ਦਾ ਬਾਜ ਕਿਧਰੇ ਉੱਡ ਕੇ ਚਲਾ ਗਿਆ। ਅਹਿਲਕਾਰ ਉਹ ਬਾਜ ਲੱਭਦੇ-ਲੱਭਦੇ ਗੁਰੂ ਸਾਹਿਬ ਦੇ ਡੇਰੇ ਆਣ ਪੁੱਜੇ। ਹਾਲਾਂਕਿ ਨਾ ਉਹਨਾਂ ਨੂੰ ਸ਼ਾਹਜਹਾਂ ਦੇ ਬਾਜ ਦੀ ਕੋਈ ਪੱਕੀ ਪਹਿਚਾਣ ਸੀ ਅਤੇ ਨਾ ਹੀ ਉਹਨਾਂ ਇਹ ਬਾਜ ਗੁਰੂ ਸਾਹਿਬ ਦੇ ਡੇਰੇ ਵਿਚ ਬੈਠਦਾ ਵੇਖਿਆ ਸੀ, ਫਿਰ ਵੀ ਉਹਨਾਂ ਨੇ ਗੁਰੂ ਸਾਹਿਬ ਦੇ ਪ੍ਰਸਿੱਧ ਬਾਜ ਵੱਲ ਇਸ਼ਾਰਾ ਕਰਕੇ ਕਿਹਾ ਕਿ ਇਹ ਸ਼ਾਹੀ ਬਾਜ ਹੈ, ਇਸ ਨੂੰ ਉਹਨਾਂ ਦੇ ਹਵਾਲੇ ਕਰ ਦਿੱਤਾ ਜਾਵੇ। ਗੁਰੂ ਸਾਹਿਬ ਨੇ ਸਮਝਾਇਆ ਕਿ ਇਹ ਬਾਜ ਜਿਸ ਨੂੰ ਉਹ ਸ਼ਾਹੀ ਬਾਜ ਕਹਿ ਰਹੇ ਹਨ ਕਈ ਸਾਲਾਂ ਤੋਂ ਉਹਨਾਂ ਪਾਸ ਹੈ, ਬਲਕਿ ਇਹ ਤਾਂ ਜਹਾਂਗੀਰ ਦੇ ਵਕਤ ਤੋਂ ਹੀ ਉਹਨਾਂ ਪਾਸ ਹੈ ਅਤੇ ਜਦੋਂ ਉਹ ਜਹਾਂਗੀਰ ਨਾਲ ਸ਼ਿਕਾਰ ਤੇ ਚੜ੍ਹਦੇ ਰਹੇ ਹਨ ਤਾਂ ਉਦੋਂ ਵੀ ਇਹ ਬਾਜ ਉਹਨਾਂ ਦੇ ਕੋਲ ਹੁੰਦਾ ਸੀ। ਇਹ ਸਾਡਾ ਬਾਜ ਹੈ। ਸ਼ਾਹੀ ਬਾਜ ਦੀ ਭਾਲ ਹੋਰ ਕਿਧਰੇ ਜਾ ਕੇ ਕਰੋ। ਪਰੰਤੂ ਅਹਿਲਕਾਰਾਂ ਨੇ ਗੁਰੂ ਸਾਹਿਬ ਦੀਆਂ ਗੱਲਾਂ ਵਲ ਕੋਈ ਧਿਆਨ ਨਾ ਦਿੱਤਾ ਅਤੇ ਸ਼ਹਿਨਸ਼ਾਹ ਕੋਲ ਇਹ ਸ਼ਿਕਾਇਤ ਕਰ ਦਿੱਤੀ ਕਿ ਗੁਰੂ, ਸ਼ਾਹੀ ਬਾਜ ਆਪਣੇ ਪਾਸ ਰਖੀ ਬੈਠਾ ਹੈ ਜਿਸ ਨੂੰ ਵਾਪਸ ਕਰਨ ਤੋਂ ਉਹ ਆਕੀ ਹੋਇਆ ਬੈਠਾ ਹੈ।

ਚੁਗਲਾਂ ਦੀਆਂ ਚੁਗਲੀਆਂ ਨੇ ਸ਼ਾਹ ਜਹਾਨ ਨੂੰ ਭੜਕਾ ਦਿੱਤਾ। ਬਾਦਸ਼ਾਹ ਨੇ ਗੁਲਾਮ ਰਸੂਲ ਖ਼ਾਂ ਪੰਜ ਹਜ਼ਾਰੀ ਨੂੰ ਫ਼ੌਜ ਦੇ ਕੇ ਹੁਕਮ ਦਿੱਤਾ ਕਿ ਗੁਰੂ ਨੂੰ ਬਾਜ਼ ਸਮੇਤ ਪੇਸ਼ ਕਰੋ। ਜਦੋਂ ਸੰਗਤਾਂ ਨੂੰ ਇਸ ਚੜ੍ਹਾਈ ਦੀ ਖ਼ਬਰ ਪਹੁੰਚੀ ਤਾਂ ਸੰਗਤਾਂ ਹੁੰਮ-ਹੁਮਾ ਕੇ ਗੁਰੂ ਸਾਹਿਬ ਪਾਸ ਪਹੁੰਚ ਗਈਆਂ। ਗੁਰੂ ਸਾਹਿਬ ਨੇ ਬਿਧੀ ਚੰਦ, ਜੇਠੇ, ਪਰਾਗੇ ਆਦਿ ਨਾਲ ਹੀ ਭਾਈ ਪੈੜੇ ਨੂੰ ਸੌ ਘੋੜ ਸਵਾਰ ਦੇ ਕੇ ਜਥੇਦਾਰ ਬਣਾ ਦਿੱਤਾ। ਦੋਹਾਂ ਫ਼ੌਜਾਂ ਦਾ ਭੇੜ ੧੩ ਜੇਠ, ਸੰਮਤ ੧੬੮੫ ਬਿ. ਨੂੰ ਪਿਪਲੀ ਸਾਹਿਬ ਦੇ ਸਥਾਨ ਤੇ ਹੋਇਆ ਜਿਸ ਵਿਚ ਮੁਗ਼ਲਾਂ ਦੀ ਹਾਰ ਹੋਈ ਅਤੇ ਗੁਰੂ ਸਾਹਿਬ ਦੀ ਜਿੱਤ।

ਸ਼ਾਹ ਜਹਾਂ ਆਪਣੀ ਫ਼ੌਜ ਦੀ ਹਾਰ ਦੀ ਖ਼ਬਰ ਸੁਣ ਕੇ ਬਹੁਤ ਕ੍ਰੋਧਵਾਨ ਹੋਇਆ। ਹੁਣ ਉਸ ਨੇ ਮੁਖਲਸ ਖ਼ਾਂ ਸੂਬੇਦਾਰ ਕਸ਼ਮੀਰ ਨੂੰ ਪੰਦਰਾਂ ਹਜ਼ਾਰ ਸਿਪਾਹੀ ਤੇ ਤੋਪਖਾਨਾ ਅਤੇ ਬਹਾਦਰ ਖ਼ਾਂ ਕਸੂਰੀ, ਕਲੰਦਰ ਖ਼ਾਂ ਤੂਰਾਨੀ, ਮਿਰਜ਼ਾ ਤਾਹਿਰ ਬੇਗ, ਨਵਾਬ ਕਾਲੇ ਖ਼ਾਂ ਜੌਨਪੁਰੀਆ ਅਤੇ ਸ਼ਮਸ ਖ਼ਾਂ ਆਦਿ ਨੂੰ ਭਾਰੀ ਸੈਨਾ ਦੇ ਕੇ ਗੁਰੂ ਨੂੰ ਬਾਜ਼ ਸਮੇਤ ਪੇਸ਼ ਕਰਨ ਦਾ ਹੁਕਮ ਦਿੱਤਾ। ਸਵੇਰ ਦੀ ਜੰਗ ਵਿਚ ਸਿੱਖਾਂ ਨੂੰ ਕੋਟ ਵਿਚ ਮੁੜਨਾ ਪਿਆ। ਪਰ ਅੱਧੀ ਰਾਤ ਨੂੰ ਉਹ ਉੱਠ ਕੇ ਸ਼ਾਹੀ ਫ਼ੌਜ ਤੇ ਇਸ ਤਰ੍ਹਾਂ ਝਪਟੇ ਕਿ ਉਹਨਾਂ ਨੂੰ ਦੁਸ਼ਮਣ ਅਤੇ ਦੋਸਤ ਦੀ ਸਮਝ ਹੀ ਨਾ ਆਈ ਅਤੇ ਆਪਸ ਵਿਚ ਹੀ ਕੱਟ-ਵੱਢ ਕੇ ਮਰ ਗਏ ਅਤੇ ਸ਼ਾਹੀ ਫ਼ੌਜ ਨੂੰ ਭਾਜੜ ਪੈ ਗਈ। ਇਸ ਜੰਗ ਵਿਚ ਭਾਈ ਪੈੜੇ ਨੇ ਬਹਾਦਰੀ ਦੇ ਬਹੁਤ ਜੌਹਰ ਵਿਖਾਏ। ਇਹ ਜੰਗ ੨੩ ਜੇਠ ਸੰਮਤ ੧੬੮੫ ਨੂੰ ਹੋਇਆ।

ਜਦੋਂ ਮੁਖਲਸ ਖ਼ਾਂ ਨੂੰ ਇਸ ਜੰਗ ਦਾ ਪਤਾ ਲੱਗਾ ਤਾਂ ਉਹ ੨੪ ਜੇਠ ਸੰਮਤ ੧੬੮੫ ਬਿ. ਨੂੰ ਫ਼ੌਜਾਂ ਸਮੇਤ ਸਿੱਧਾ ਅੰਮ੍ਰਿਤਸਰ ਤੇ ਚੜ੍ਹ ਆਇਆ। ਸ਼ਾਹੀ ਫ਼ੌਜਾਂ ਕੋਟ ਤੋੜ ਕੇ ਅੰਦਰ ਆ ਵੜੀਆਂ ਤਾਂ ਸਿੰਘਾਂ ਨੇ ਕਿਲ੍ਹਾ ਲੋਹ ਗੜ੍ਹ ਵਿਚ ਆੜ ਲੈ ਲਈ। ਬੀਬੀ ਵੀਰੋ ਨੂੰ ਨਾਨਕੇ ਮੇਲ ਸਮੇਤ ਝਬਾਲ

ਵੱਲ ਤੋਰ ਦਿੱਤਾ ਅਤੇ ਮੱਲੇ ਤੋਂ ਆਉਂਦੀ ਜੱਥ ਨੂੰ ਵੀ ਉਸੇ ਪਾਸੇ ਜਾਣ ਦਾ ਸੁਨੇਹਾ ਭੇਜ ਦਿੱਤਾ। ਕਿਲ੍ਹੇ ਤੇ ਤੁਰਕਾਂ ਦਾ ਜ਼ੋਰ ਪੈ ਗਿਆ ਜਾਣ ਕੇ ਗੁਰੂ ਸਾਹਿਬ ਨੇ ਕਿਲ੍ਹਾ ਖਾਲੀ ਕਰਕੇ ਸਵੇਰੇ ਮੈਦਾਨ ਵਿਚ ਜੰਗ ਕਰਨੀ ਠਾਨ ਲਈ ਅਤੇ ਰਾਮਸਰ ਵਾਲੀ ਜਗ੍ਹਾ ਜਾ ਮਲੀ। ਕੁਝ ਸਿੱਖ ਭੇਜ ਕੇ ਮੁਗਲਾਂ ਨੂੰ ਰਾਮਸਰ ਵਾਲੇ ਪਾਸੇ ਆਉਣ ਲਈ ਉਕਸਾਇਆ। ਅੰਤ ਭਿਅੰਕਰ ਜੰਗ ਹੋਈ ਜਿਸ ਵਿਚ ਬਿਧੀ ਚੰਦ, ਪੈਂਦੇ ਖ਼ਾਂ, ਜੱਟੂ ਅਤੇ ਭਾਈ ਪੈੜੇ ਨੇ ਬਹੁਤ ਬਹਾਦਰੀ ਨਾਲ ਦੁਸ਼ਮਣ ਦਾ ਮੁਕਾਬਲਾ ਕੀਤਾ। ਇਹ ਜੰਗ ੨੫ ਜੇਠ ਸੰਮਤ ੧੬੮੫ ਬਿ. ਨੂੰ ਹੋਇਆ।

ਗੁਰੂ ਹਰਗੋਬਿੰਦ ਸਾਹਿਬ ਦਾ ਸਭ ਤੋਂ ਭਿਅੰਕਰ ਜੰਗ ਜਲੰਧਰ ਦੇ ਸੂਬੇ ਅਬਦੁੱਲਾ ਖ਼ਾਂ ਨਾਲ ਦਰਿਆ ਬਿਆਸ ਦੇ ਕਿਨਾਰੇ ਹਰਗੋਬਿੰਦਪੁਰ ਵਿਖੇ ਹੋਇਆ। ਇਹ ਜੰਗ ਕਈ ਦਿਨ ਅਤੇ ਕਈ ਰਾਤਾਂ ਚਲਦਾ ਰਿਹਾ ਜਿਸ ਵਿਚ ਸੂਬਾ ਜਲੰਧਰ, ਚੰਦੂ ਦਾ ਪੁੱਤਰ ਕਰਮ ਚੰਦ ਅਤੇ ਉਸ ਦਾ ਨਜ਼ਦੀਕੀ ਰਿਸ਼ਤੇਦਾਰ ਭਗਵਾਨ ਚੰਦ ਜੋ ਹਰਗੋਬਿੰਦ ਪੁਰ ਪਰਗਣੇ ਦਾ ਮਾਲ ਗੁਜ਼ਾਰ ਸੀ, ਉਸ ਦੇ ਨਾਲ ਹੀ ਭਗਵਾਨ ਚੰਦ ਦਾ ਪੁੱਤਰ ਰਤਨ ਚੰਦ ਆਦਿ ਵੀ ਮਾਰੇ ਗਏ। ਇਸ ਯੁੱਧ ਵਿਚ ਭਾਈ ਪੈੜੇ ਅਤੇ ਉਸਦੇ ਭਾਈ ਪਰਾਗੇ ਨੇ ਆਪਣੀਆਂ ਬੰਦੂਕਾਂ ਦੇ ਬਹੁਤ ਕਰਤੱਬ ਦਿਖਾਏ ਅਤੇ ਸੂਰਬੀਰਤਾ ਦਾ ਝੰਡਾ ਬੁਲੰਦ ਕੀਤਾ।

ਜਦੋਂ ਗੁਰੂ ਹਰਗੋਬਿੰਦ ਸਾਹਿਬ ਨੇ ਕੀਰਤਪੁਰ ਵਸੋਂ ਕਰਨ ਦਾ ਪ੍ਰੋਗਰਾਮ ਉਲੀਕਿਆ ਤਾਂ ਉਹਨਾਂ ਨਾਲ, ਭਗਤੂ, ਦਿਆਲ ਆਦਿ ਸਿੱਖਾਂ ਨਾਲ ਸਭ ਤੋਂ ਪਹਿਲਾਂ ਭਾਈ ਪੈੜੇ ਨੂੰ ਹੀ ਕੀਰਤਪੁਰ ਭੇਜਿਆ ਗਿਆ।

ਗੱਲ ਕੀ ਗੁਰੂ ਘਰ ਨਾਲ ਜਿੰਨੇ ਵੀ ਜੰਗ ਯੁੱਧ ਹੋਏ ਭਾਈ ਪੈੜਾ ਅਤੇ ਉਸ ਦਾ ਛੋਟਾ ਭਾਈ ਪਰਾਗਾ ਇਹਨਾਂ ਜੰਗਾਂ ਯੁੱਧਾਂ ਵਿਚ ਵਧ ਚੜ੍ਹ ਕੇ ਹਿੱਸਾ ਲੈਂਦੇ ਰਹੇ ਅਤੇ ਆਪਣੀ ਬਹਾਦਰੀ ਦੇ ਨਵੇਂ-ਤਰ-ਨਵੇਂ ਕੀਰਤੀਮਾਨ ਸਥਾਪਤ ਕਰਦੇ ਰਹੇ।

## ਦਿਆਲ ਦਾਸ (ਭਾਈ ਦਿਆਲਾ)

ਭਾਈ ਦਿਆਲ ਦਾਸ, ਭਾਈ ਪੈੜਾ ਦੇ ਸਪੁੱਤਰ ਸਨ। ਇਹਨਾਂ ਦੇ ਵੱਡੇ ਭਾਈ ਦਾ ਨਾਮ ਛੂਟੇ ਮੱਲ ਸੀ ਅਤੇ ਛੋਟੇ ਭਾਈ ਦਾ ਨਾਮ ਚਉਪਤ ਰਾਏ ਸੀ ਜੋ ਅੰਮ੍ਰਿਤ ਛਕਣ ਤੋਂ ਬਾਅਦ ਚੌਪਾ ਸਿੰਘ ਹੋ ਗਿਆ।

ਭਾਈ ਦਿਆਲਾ ਜੀ ਗੁਰੂ-ਘਰ ਦੇ ਪ੍ਰਚਾਰਕ ਸਨ ਅਤੇ ਗੁਰੂ ਤੇਗ ਬਹਾਦਰ ਸਾਹਿਬ ਦੇ ਮੋਹਰੀ ਸਿੱਖਾਂ ਵਿਚ ਸ਼ਾਮਲ ਸਨ। ਗੁਰੂ ਤੇਗ ਬਹਾਦਰ ਸਾਹਿਬ ਭਾਈ ਦਿਆਲ ਦਾਸ ਨੂੰ ਅਨੇਕ ਥਾਵਾਂ 'ਤੇ ਬਤੌਰ ਪ੍ਰਚਾਰਕ ਭੇਜਦੇ ਰਹੇ। ਹੁਕਮਨਾਮਾ ਨੰਬਰ ੧੧ ਤੋਂ ਪਤਾ ਲੱਗਦਾ ਹੈ ਕਿ ਸਭ ਤੋਂ ਪਹਿਲਾਂ ਆਪ ਨੂੰ ਬਨਾਰਸ ਵਿਖੇ ਭੇਜਿਆ ਗਿਆ। ਹੁਕਮਨਾਮਾ ਨੰਬਰ ੧੨ ਦੱਸਦਾ ਹੈ ਕਿ ਇਸ ਤੋਂ ਬਾਅਦ ਭਾਈ ਦਿਆਲਾ ਜੀ ਨੂੰ ਪਟਨਾ ਭੇਜ ਦਿੱਤਾ। ਪਟਨੇ ਦੀ ਸੰਗਤ ਦੇ ਨਾਮ ਹੁਕਮਨਾਮਾ ਨੰਬਰ ੧੩ ਵਿਚ ਵੀ ਭਾਈ ਦਿਆਲੇ ਦਾ ਨਾਮ ਦਰਜ ਹੈ। ਹੁਕਮਨਾਮਾ ਨੰਬਰ ੧੪, ਜੋ ਬਨਾਰਸ ਦੀ ਸੰਗਤ ਦੇ ਨਾਮ ਦਰਜ ਹੈ, ਵਿਚ ਫਿਰ ਭਾਈ ਦਿਆਲੇ ਦੇ ਨਾਲ ਇਸ ਦੇ ਵੱਡੇ ਭਾਈ ਛੂਟੇ ਮੱਲ ਦਾ ਨਾਮ ਹੋਣਾ ਦੱਸਦਾ ਹੈ ਕਿ ਪਟਨੇ ਤੋਂ ਬਾਅਦ ਦੋਵੇਂ ਭਾਈ ਬਨਾਰਸ ਵਿਖੇ ਭੇਜ ਦਿੱਤੇ ਗਏ ਸਨ। ਭਾਈ ਦਿਆਲੇ ਨੂੰ ਫਿਰ ਪਟਨੇ ਭੇਜ ਦਿੱਤਾ ਗਿਆ (ਹੁਕਮਨਾਮਾ ੧੫) ਫਿਰ ਬਨਾਰਸ (ਹੁਕਮਨਾਮਾ ੧੬), ਫਿਰ ਪਟਨੇ (ਹੁਕਮਨਾਮਾ ੧੭), ਫਿਰ ਬਨਾਰਸ (ਹੁਕਮਨਾਮਾ ੧੯), ਫਿਰ ਮਿਰਜ਼ਾਪੁਰ (ਹੁਕਮਨਾਮਾ ੨੦) ਫਿਰ ਪਟਨਾ (ਹੁਕਮਨਾਮਾ ੨੧) ਇਸ ਵੇਲੇ ਬਾਬਾ ਸਦਾ ਨੰਦ ਜੀ ਵੀ ਇਥੇ ਹੀ ਸਨ। ਹੁਕਮਨਾਮਾ ੨੨, ੨੩ ਅਤੇ ੨੪ ਵਿਚ ਭਾਈ ਦਿਆਲ ਦਾਸ ਦਾ ਨਾਮ ਹੋਣਾ ਦੱਸਦਾ ਹੈ ਕਿ ਭਾਈ ਦਿਆਲ ਦਾਸ ਬਹੁਤ ਸਮਾਂ ਪਟਨੇ ਹੀ ਟਿਕੇ। ਇਸ ਤੋਂ ਇਹ ਵੀ ਜਾਪਦਾ ਹੈ ਕਿ ਸ਼ਾਇਦ ਭਾਈ ਦਿਆਲੇ

ਦਾ ਕੰਮ ਗੁਰੂ-ਘਰ ਲਈ ਦਸਵੰਧ ਇਕੱਠਾ ਕਰਨ ਦਾ ਹੋਵੇ। ਹੁਕਮਨਾਮਾ ਨੰਬਰ ੧੮ ਤੋਂ ਪਤਾ ਲੱਗਦਾ ਹੈ ਕਿ ਛੁਟੇ ਮੱਲ ਪੱਕੇ ਤੌਰ 'ਤੇ ਬਨਾਰਸ ਵਿਖੇ ਹੀ ਰਹੇ।

### ਭਾਈ ਪਰਾਗਾ

ਭਾਈ ਪਰਾਗਾ ਭਾਈ ਗੌਤਮ ਦਾ ਬੇਟਾ ਅਤੇ ਭਾਈ ਪੈੜੇ ਦਾ ਛੋਟਾ ਭਾਈ ਸੀ। ਇਹ ਬ੍ਰਾਹਮਣ ਮੂਲ ਦਾ ਰੰਘਰੇਟਾ ਸਿੱਖ ਸੀ। ਇਹ ਗੁਰੂ ਹਰਿਗੋਬਿੰਦ ਸਾਹਿਬ ਦਾ ਨਾਮੀ ਸੂਰਬੀਰ ਸੀ। ਇਹ ਪਹਿਲਾਂ ਮੁਗ਼ਲ ਸੈਨਾ ਵਿਚ ਅਤੇ ਫਿਰ ਗ਼ਜ਼ਨੀ ਦੀ ਸੈਨਾ ਵਿਚ ਨੌਕਰ ਰਿਹਾ ਪਰ ਗੁਰੂ ਅਰਜਨ ਦੇਵ ਸਾਹਿਬ ਦੇ ਵੇਲੇ ਇਹ ਗੁਰੂ-ਘਰ ਦਾ ਸ਼ਰਧਾਲੂ ਬਣਿਆ। ਇਹ ਬੜੀ ਸੂਰਬੀਰਤਾ ਨਾਲ ਲੜਦਾ ਹੋਇਆ, ਅੰਮ੍ਰਿਤਸਰ ਦੀ ਲੜਾਈ ਵਿਚ ਸ਼ਹੀਦੀ ਪ੍ਰਾਪਤ ਕਰ ਗਿਆ ਸੀ।

ਭਾਈ ਗੁਰਦਾਸ ਜੀ ਭਾਈ ਪਰਾਗੇ ਨੂੰ ਇੰਜ ਯਾਦ ਕਰਦੇ ਹਨ:

ਜੈਤਾ, ਨੰਦਾ ਜਾਣੀਐ ਪੁਰਖ ਪਰਾਗਾ ਸ਼ਬਦ ਅਧਾਰਾ। *(ਵਾਰ ੧੧, ਪਉੜੀ ੨੮)*

### ਭਾਈ ਸ਼ਿੰਗਾਰੂ

ਇਹ ਰਾਜਪੂਤ ਮੂਲ ਦਾ ਰੰਘਰੇਟਾ ਸਿੱਖ ਸੀ। ਬ੍ਰਾਹਮਣ ਸਮਾਜ ਵੱਲੋਂ ਰੰਘਰੇਟਿਆਂ ਪ੍ਰਤੀ ਤ੍ਰਿਸਕਾਰ ਤੋਂ ਦੁਖੀ ਹੋ ਕੇ ਇਹ ਗ਼ਜ਼ਨੀ ਦੀ ਫ਼ੌਜ ਵਿਚ ਭਰਤੀ ਹੋ ਗਿਆ ਸੀ ਪਰ ਬਾਅਦ ਵਿਚ ਸਿੱਖ ਧਰਮ ਦੀਆਂ ਪਰੰਪਰਾਵਾਂ ਨੇ ਇਸ ਨੂੰ ਆਪਣੇ ਵੱਲ ਖਿੱਚ ਲਿਆ। ਇਹ ਗੁਰੂ ਅਰਜਨ ਦੇਵ ਸਾਹਿਬ ਦੇ ਦਰਸ਼ਨਾਂ ਲਈ ਆਇਆ ਅਤੇ ਫਿਰ ਗੁਰੂ ਦਾ ਹੀ ਹੋ ਕੇ ਰਹਿ ਗਿਆ। ਇਸ ਨੇ ਗੁਰੂ ਹਰਿਗੋਬਿੰਦ ਸਾਹਿਬ ਦੀ ਬਹੁਤ ਸੇਵਾ ਕੀਤੀ ਅਤੇ ਧਰਮ ਯੁੱਧਾਂ ਵਿਚ ਹਿੱਸਾ ਲੈਂਦਾ ਰਿਹਾ। ਇਸ ਨੂੰ ਕਿਸੇ ਫ਼ਕੀਰ ਨੇ ਇਕ ਰਸਾਇਣ ਦਿੱਤਾ ਸੀ। ਇਹ ਰਸਾਇਣ ਭਾਈ ਸਾਹਿਬ ਨੇ ਗੁਰੂ ਅਰਜਨ ਦੇਵ ਸਾਹਿਬ ਨੂੰ ਦਿਖਾਇਆ ਤਾਂ ਗੁਰੂ ਸਾਹਿਬ ਨੇ ਇਹ ਰਸਾਇਣ ਅੰਮ੍ਰਿਤਸਰ ਸਰੋਵਰ ਵਿਚ ਸੁਟਵਾ ਦਿੱਤਾ ਪਰ ਇਸ ਦੇ ਨਾਲ ਹੀ ਇਸ ਨੇ ਅਜਿਹਾ ਕਰ ਕੇ ਗੁਰੂ ਸਾਹਿਬ ਤੋਂ 'ਸੱਚਾ ਰਸਾਇਣ' ਦੀ ਅਮਰ ਪਦਵੀ ਪ੍ਰਾਪਤ ਕੀਤੀ। ਭਾਈ ਗੁਰਦਾਸ ਨੇ ਭਾਈ ਸ਼ੰਗਾਰੂ ਬਾਰੇ ਇੰਜ ਲਿਖਿਆ ਹੈ:

ਸੀਗਾਰੂ, ਜੈਤਾ, ਭਲਾ ਸੂਰਬੀਰ ਮਨਿ ਪਰਉਪਕਾਰ॥ *(ਵਾਰ ੧੧, ਪਉੜੀ ੧੮)*

ਭਾਈ ਮਨੀ ਸਿੰਘ ਜੀ ਨੇ ਭਗਤ ਰਤਨਾਵਲੀ ਵਿਚ ਇੰਜ ਲਿਖਿਆ ਹੈ:

ਭਾਈ ਸਿੰਗਾਰੂ ਤੇ ਜੈਤਾ ਹੈਸਨ ਬਡੇ ਸੂਰਬੀਰ ਪਰ-ਉਪਕਾਰੀ।

### ਭਾਈ ਮੰਝ (ਮੰਜ)

ਭਾਈ ਮੰਝ ਰਾਜਪੂਤ ਮੂਲ ਦਾ ਰੰਘਰੇਟਾ ਸਿੱਖ ਸੀ। ਦੱਸਿਆ ਜਾਂਦਾ ਹੈ ਕਿ ਇਸ ਦਾ ਅਸਲੀ ਨਾਮ ਤੀਰਥਾ ਸੀ। ਪਰ ਮੰਝ, ਇਸ ਦੀ ਗੋਤ ਹੋਣ ਕਰਕੇ ਇਸ ਨੂੰ ਭਾਈ ਮੰਝ ਕਿਹਾ ਜਾਂਦਾ ਸੀ। ਮੰਝ ਚੰਦਰ ਬੰਸੀ ਰਾਜਪੂਤ ਹਨ। ਸ਼ਾਲਿਵਾਨ ਰਾਜਾ (ਪੂਰਨ ਭਗਤ ਦਾ ਪਿਤਾ) ਇਸੇ ਗੋਤ ਨਾਲ ਸੰਬੰਧਤ ਸੀ। ਗੁਰੂ-ਘਰ ਵਿਚ ਬਰਾਬਰਤਾ ਦੇ ਵਰਤਾਰੇ ਨੇ ਇਸ ਨੂੰ ਗੁਰੂ-ਘਰ ਵੱਲ ਖਿੱਚ ਲਿਆ ਸੀ। ਪਹਿਲਾਂ ਇਹ ਸਰਵਰ ਦੀ ਪੂਜਾ ਕਰਦਾ ਹੁੰਦਾ ਸੀ ਪਰ ਗੁਰੂ ਅਰਜਨ ਦੇਵ ਸਾਹਿਬ ਦੇ ਸੰਪਰਕ ਵਿਚ ਆਉਣ ਨਾਲ ਇਹ ਗੁਰੂ-ਘਰ ਦਾ ਹੀ ਹੋ ਕੇ ਰਹਿ ਗਿਆ। ਗੁਰੂ ਸਾਹਿਬ ਨੇ ਇਸ ਦੀ ਜ਼ਿੰਮੇਵਾਰੀ ਲੰਗਰ ਲਈ ਬਾਹਰੋਂ ਲੱਕੜਾਂ ਇਕੱਠੀਆਂ ਕਰ ਕੇ ਲਿਆਉਣ ਦੀ ਲਾਈ ਸੀ। ਇਸ ਨੇ ਇਹ ਸੇਵਾ ਇਸ ਤਰ੍ਹਾਂ ਨਿਭਾਈ ਕਿ ਇਹ ਗੁਰੂ ਸਿੱਖਾਂ ਲਈ ਸੇਵਾ ਦਾ ਇਕ ਨਮੂਨਾ ਬਣ ਕੇ ਰਹਿ ਗਿਆ।

## ਭਾਈ ਸੋਹਨ

ਇਹ ਰਾਜਪੂਤ ਮੂਲ ਦਾ ਰੰਘਰੇਟਾ ਸਿੱਖ ਸੀ। ਇਹ ਢਾਕੇ ਦਾ ਰਹਿਣ ਵਾਲਾ ਸੀ ਅਤੇ ਗੁਰੂ ਅਰਜਨ ਦੇਵ ਸਾਹਿਬ ਦੇ ਦਰਬਾਰ ਵਿਚ ਆਪਣੇ ਯੁੱਧ ਵਿਦਿਆ ਦੇ ਪ੍ਰਦਰਸ਼ਨ ਕਰਿਆ ਕਰਦਾ ਸੀ।

## ਭਾਈ ਅਦਲੀ

ਇਹ ਗੁਰੂ ਰਾਮਦਾਸ ਸਾਹਿਬ ਦਾ ਬ੍ਰਾਹਮਣ ਮੂਲ ਦਾ ਆਤਮ ਗਿਆਨੀ ਰੰਘਰੇਟਾ ਸਿੱਖ ਹੋਇਆ ਹੈ। ਇਹ ਪਿੰਡ ਭੈਣੀ, ਜਿਸ ਦਾ ਨਾਮ ਹੁਣ ਚੋਹਲਾ ਸਾਹਿਬ ਹੈ, ਦਾ ਨਿਵਾਸੀ ਸੀ। ਭਾਈ ਅਦਲੀ ਦੇ ਸੰਪਰਕ ਵਿਚ ਆਉਣ ਤੋਂ ਬਾਅਦ ਹੀ, ਭਾਈ ਬਿਧੀ ਚੰਦ ਨੇ ਚੋਰੀ ਛੱਡ ਦਿੱਤੀ ਸੀ ਅਤੇ ਫਿਰ ਗੁਰੂ ਅਰਜਨ ਦੇਵ ਸਾਹਿਬ ਤੋਂ ਆਤਮ ਉਪਦੇਸ਼ ਗ੍ਰਹਿਣ ਕੀਤਾ, ਜਿਸ ਤੋਂ ਬਾਅਦ ਬਿਧੀ ਚੰਦ ਹਮੇਸ਼ਾ ਗੁਰੂ ਹਰਿਗੋਬਿੰਦ ਸਾਹਿਬ ਦੀ ਫ਼ੌਜ ਵਿਚ ਤਿਆਰ-ਬਰ-ਤਿਆਰ ਰਹਿੰਦਾ ਰਿਹਾ।

## ਭਾਈ ਲਟਕਣ

ਆਪ ਰਾਜਪੂਤ ਮੂਲ ਦੇ ਰੰਘਰੇਟਾ ਸਿੱਖ ਸਨ। ਆਪ ਦੀ ਗੋਤ ਘੂਰੇ ਸੀ। ਭਾਈ ਗੁਰਦਾਸ ਜੀ ਨੇ ਆਪ ਦਾ ਜ਼ਿਕਰ ਆਪਣੀ ਵਾਰ ਨੰਬਰ ੧੧ ਪਉੜੀ ੨੪ ਵਿਚ ਇਸ ਤਰ੍ਹਾਂ ਕੀਤਾ ਹੈ:

"ਲਟਕਣ ਘੂਰਾ ਜਾਣੀਐ, ਗੁਰਦਿੱਤਾ ਗੁਰਮਹਿ ਗੁਰਭਾਈ।"

ਭਾਈ ਲਟਕਣ ਦਾ ਜ਼ਿਕਰ ਭਾਈ ਗੁਰਦਾਸ ਜੀ ਦੀਆਂ ਵਾਰਾਂ ਵਿਚ ਆਉਣਾ ਜ਼ਾਹਰ ਕਰਦਾ ਹੈ ਕਿ ਆਪ ਗੁਰੂ ਅਰਜਨ ਦੇਵ ਸਾਹਿਬ ਦੇ ਸਨਮੁੱਖ ਸਿੱਖਾਂ ਵਿਚੋਂ ਇਕ ਸਨ।

## ਭਾਈ ਪ੍ਰਤਾਪੂ

ਇਹ ਖੱਤਰੀ ਮੂਲ ਦਾ ਰੰਘਰੇਟਾ ਸਿੱਖ ਸੀ, ਜੋ ਗੁਰੂ ਅਰਜਨ ਦੇਵ ਸਾਹਿਬ ਦੇ ਦਰਬਾਰ ਦਾ ਸੇਵਕ ਹੋਇਆ। ਗੁਰੂ ਚਰਨਾਂ ਦੀ ਛੋਹ ਨਾਲ ਇਹ ਬਹੁਤ ਗਿਆਨਵਾਨ ਹੋ ਗਿਆ ਸੀ।

## ਭਾਈ ਜੈਤਾ (ਪਹਿਲਾ)

ਇਹ ਰਾਜਪੂਤ ਮੂਲ ਦਾ ਰੰਘਰੇਟਾ ਸਿੱਖ ਹੋਇਆ ਹੈ। ਇਹ ਗੁਰੂ ਅਰਜਨ ਦੇਵ ਸਾਹਿਬ ਦੇ ਸਮੇਂ ਗੁਰੂ-ਘਰ ਵਿਚ ਆਇਆ ਸੀ। ਇਹ ਸ਼ਿੰਗਾਰੂ ਦਾ ਛੋਟਾ ਭਾਈ ਸੀ। ਪਹਿਲਾਂ ਇਹ ਗ਼ਜ਼ਨੀ ਦੀ ਫ਼ੌਜ ਵਿਚ ਸੈਨਿਕ ਸੀ। ਪਰ ਫਿਰ ਜਦੋਂ ਗੁਰੂ ਅਰਜਨ ਦੇਵ ਸਾਹਿਬ ਦੇ ਦਰਸ਼ਨ ਕੀਤੇ ਤਾਂ ਗੁਰੂ ਸਾਹਿਬ ਦੇ ਕਹਿਣ 'ਤੇ ਗੁਰੂ ਸਾਹਿਬ ਕੋਲ ਹੀ ਟਿਕ ਗਿਆ। ਬਾਅਦ ਵਿਚ ਇਸ ਨੇ ਗੁਰੂ ਹਰਿਗੋਬਿੰਦ ਸਾਹਿਬ ਦੀ ਸੈਨਾ ਵਿਚ ਵੱਡੀ ਵੀਰਤਾ ਦਿਖਾਈ।

ਇਸ ਨੂੰ ਗੁਰੂ ਘਰ ਵਿਚ 'ਜੈਤਾ ਸ਼ੇਰ ਗੁਰਾਂ ਦਾ' ਕਹਿ ਕੇ ਯਾਦ ਕੀਤਾ ਜਾਂਦਾ ਸੀ।

## ਭਾਈ ਜੈਤਾ ਊਧਾ

ਇਹ ਰਾਜਪੂਤ ਮੂਲ ਦਾ ਰੰਘਰੇਟਾ ਸਿੱਖ ਸੀ। ਇਸ ਦੀ ਗੋਤ ਊਧੇ ਸੀ। ਊਧੇ ਰਾਜਪੂਤ (ਰੰਘਰੇਟੇ) ਆਪਣਾ ਪਿਛੋਕੜ ਉਦੇਪੁਰ ਦਾ ਦੱਸਦੇ ਹਨ। ਇਹ ਗੁਰੂ ਤੇਗ਼ ਬਹਾਦਰ ਸਾਹਿਬ ਦੇ ਵੇਲੇ ਤੋਂ ਗੁਰੂ-ਘਰ ਨਾਲ ਜੁੜਿਆ ਹੋਇਆ ਮਹਾਂਬਲੀ ਯੋਧਾ ਸੀ। ਊਧੇ ਗੋਤ ਦੇ ਬਹੁਤ ਸਾਰੇ ਪਰਿਵਾਰ ਤਹਿਸੀਲ ਰਾਮਪੁਰਾ ਫੂਲ ਵਿਚ ਵੱਸਦੇ ਹਨ।

